# ਸਿਰਜਣਾ

ਪੰਜਾਬੀ ਸਾਹਿੱਤਕ ਤ੍ਰੈਮਾਸਕ

ਜਿਲਦ ੨ ਅੰਕ ੧ ਜਨਵਰੀ—ਮਾਰਚ 1966

ਸੰਪਾਦਕ
**ਰਘਬੀਰ ਸਿੰਘ**

ਚੰਦਾ ਦੇਸ : ਪੰਜ ਰੁਪਏ
ਪ੍ਰਦੇਸ : ਪੰਦਰਾਂ ਸ਼ਲਿੰਗ

ਕੀਮਤ ਇਕ ਪਰਚਾ
ਡੇਢ ਰੁਪਈਆ

ਸੰਪਾਦਕੀ ਤੇ ਪ੍ਰਬੰਧਕੀ ਪਤਾ
345 R ਮਾਡਲ ਟਾਊਨ
ਜਲੰਧਰ

ਸੰਪਾਦਕੀ :

# ਸਾਹਿਤ ਰੁਮਾਂਸ ਤੇ ਬੌਧਿਕਤਾ

ਕਲਾ ਤੇ ਸਾਹਿੱਤ ਦਾ ਯਥਾਰਥ ਇਕ ਉਚੇਰੀ ਪੱਧਰ ਦਾ ਯਥਾਰਥ ਹੈ। ਉਚਤਮ ਕਲਾ ਕ੍ਰਿਤੀਆਂ ਤੇ ਸਾਹਿੱਤਕ ਰਚਨਾਵਾਂ ਵਿਚ ਪ੍ਰਾਪਤ ਅਵਸਥਾ ਆਪਣੀ ਉਤਪਤੀ ਵਾਲੇ ਸਮਾਜ ਦਾ ਚਿਤਰਨ ਤਾਂ ਹੁੰਦੀ ਹੈ, ਪਰ ਉਹ ਉਕਾ ਪੁੱਕਾ ਹੀ ਅਜਿਹੀ ਅਵਸਥਾ ਨਹੀਂ ਹੁੰਦੀ ਜੋ ਕਿ ਸਾਮਿਅਕ ਸਮਾਜ ਵਿਚ ਪ੍ਰਾਪਤ ਹੋਵੇ। ਕਲਾ ਤੇ ਸਾਹਿੱਤ ਦਾ ਸੰਸਾਰ ਵਾਸਤਵਿਕਤਾ ਤੋਂ ਉਪਰ ਇਕ ਉਚੇਰੇ ਯਥਾਰਥ ਦੀ ਕਲਪਣਾ ਕਰਦਾ ਅਤੇ ਉਸ ਨੂੰ ਸਾਕਾਰ ਰੂਪ ਵਿਚ ਸਾਹਿੱਤਕ ਰਚਨਾਵਾਂ ਵਿਚ ਪ੍ਰਸਤੁਤ ਕਰਦਾ ਹੈ। ਵਾਸਤਵ ਵਿਚ ਕਲਾਕਾਰ ਦੀ ਕਲਾ ਸਿਰਜਣਾ ਦੀ ਮੂਲ ਪ੍ਰੇਰਣਾ ਹੈ ਹੀ ਉਸਦਾ ਅਥਵਾ ਮਨੁਖ ਦਾ ਪ੍ਰਕ੍ਰਿਤੀ ਤੇ ਵਿਆਪਕ ਸਮਾਜਿਕ ਵਰਤਾਰੇ ਨਾਲ ਸੰਘਰਸ਼। ਆਦਿ ਕਾਲ ਦੇ ਕਲਾਕਾਰ ਮਨੁੱਖ ਨੇ ਪ੍ਰਾਕ੍ਰਿਤਕ ਵਰਤਾਰੇ ਦੀਆਂ ਔਖਿਆਈਆਂ ਤੋਂ ਅੱਗੇ ਕਿਸੇ ਸੁੰਦਰ ਜੀਵਨ ਦੀ ਕਲਪਣਾ ਕੀਤੀ, ਜਿਸ ਅਨੁਸਾਰ ਪ੍ਰਕਿਰਤੀ ਸਾਮਿਅਕ ਜੀਵਨ ਵਾਂਗ ਉਸ ਲਈ ਕਠਨਾਈਆਂ ਦਾ ਕਾਰਨ ਬਣਨ ਦੀ ਥਾਂ ਸਹਾਇਕ ਸਿੱਧ ਹੁੰਦੀ ਸੀ, ਜਾਂ ਜੋ ਪ੍ਰਾਪਤ ਜੀਵਨ ਵਿਚ ਕੁਝ ਸਹਾਇਕ ਸੀ ਤਾਂ ਕਲਾ ਦੇ ਉਸ ਕਾਲਪਨਿਕ ਸੰਸਾਰ ਵਿਚ ਵਧੇਰੇ ਸਹਾਇਕ ਹੋ ਨਿਬੜਦੀ ਸੀ। ਆਦਿ ਕਲਾ ਦੇ ਗੀਤਾਂ ਤੇ ਨ੍ਰਿਤਾਂ ਵਿਚ ਵਾਸਤਵਿਕ ਪਦਾਰਥਕ ਸੁਵਿਧਾਵਾਂ ਨੂੰ ਕਿਤੇ ਵੱਡੇ ਅਕਾਰ ਵਿਚ ਕਲਪਕੇ ਉਹਨਾਂ ਦਾ ਚਿਤਰਨ ਕੀਤਾ ਗਿਆ ਹੈ। ਜੰਗਲ ਚੋਂ ਸ਼ਿਕਾਰ ਦੀ ਸਹਿਲ ਪ੍ਰਾਪਤੀ, ਫਸਲ ਦੇ ਬੋਹਲਾਂ ਚੋਂ ਉਤਰ ਰਹੇ ਮਣਾਂ ਮੂੰਹੀਂ ਅਨਾਜ, ਇਤਿਆਦਿ, ਦਾ ਕਲਾਕਾਰ ਇਕ ਭੁਲੇਖਾ ਜਿਹਾ ਖੜਾ ਕਰਕੇ ਉਸ ਨੂੰ ਵਾਸਤਵਿਕਤਾ ਬਣਾਉਣ ਦਾ ਯਤਨ ਕਰਦਾ ਸੀ। ਸ਼ਬਦ ਦੇ ਵਿਸ਼ਾਲ ਅਰਥਾਂ ਵਿਚ ਅਸੀਂ ਇਸਨੂੰ ਕਲਾਕਾਰ ਦੀ ਰੁਮਾਂਸਕ ਬਿਰਤੀ ਆਖ ਸਕਦੇ ਹਾਂ। ਅਪ੍ਰਾਪਤ ਦੀ ਪ੍ਰਾਪਤੀ ਦਾ ਝਾਉਲਾ, ਅਣਦਿਸਦੇ ਨੂੰ ਦੇਖਣ ਦਾ ਯਤਨ—ਇਹ ਸਭ ਕੁਝ ਆਖਰ ਰੁਮਾਂਸ ਹੀ ਤਾਂ ਹੈ। ਅਜਿਹਾ ਰੁਮਾਂਸ ਬਹੁਤ ਹੱਦ ਤੱਕ ਪ੍ਰਗਤੀ ਦੀ ਤਾਂਘ ਦਾ ਸੂਚਕ ਹੈ ਤੇ ਸਾਰੇ ਸਮਿਆਂ ਦੇ ਕਲਾਕਾਰਾਂ ਦੀਆਂ ਰਚਨਾਵਾਂ ਵਿਚ ਵਿਦਮਾਨ ਹੈ। ਇਹ ਕਲਾਕਾਰ ਦੀ ਵਿਆਪਕ ਲੋੜ ਹੈ।

ਪਿਛਲੇ ਸਮੇਂ ਵਿਚ ਜਿਥੇ ਕਈ ਇਕ ਹੋਰ ਮਨੌਤਾਂ ਫੈਸ਼ਨ ਦੇ ਰੂਪ ਵਿਚ ਪ੍ਰਚਲਤ ਹੋਈਆਂ ਉਥੇ ਇਸ ਕਥਨ ਦਾ ਵੀ ਕੁਝ ਵਧੇਰੇ ਹੀ ਪਰਸਾਰ ਹੋਇਆ ਕਿ 'ਨਵੀਨ' ਸਾਹਿਤ ਲਈ ਰੁਮਾਂਸਕ

ਦ੍ਰਿਸ਼ਟੀਕੋਣ ਤੋਂ ਪੂਰਨ ਭਾਂਤ ਮੁਕਤ ਹੋਣਾ ਆਵਸ਼ੱਕ ਹੈ । ਇਹ ਭ੍ਰਾਂਤੀ ਇਸ ਪੱਧਰ ਤਕ ਫੈਲੀ ਕਿ ਖ਼ੁਦ ਉਹ ਕਲਾਕਾਰ, ਜਿਨ੍ਹਾਂ ਦੀ ਕਲਾ ਦਾ ਮੁੱਖ ਲੱਛਣ ਹੈ ਹੀ ਰੁਮਾਂਸਕ, ਵੀ ਆਪਣੇ ਆਪ ਨੂੰ ਰੁਮਾਂਸ ਦੇ ਵਿਰੋਧੀ ਦਰਸਾਉਣ ਲੱਗੇ । ਰੁਮਾਂਸਕ ਹੋਣਾ ਜਿਵੇਂ ਇਕ ਬਹੁਤ ਵੱਡੀ ਊਣਤਾਈ ਹੋਵੇ । ਵਾਸਤਵ ਵਿਚ ਸਾਡੇ ਬਹੁਤ ਸਾਰੇ ਕਲਾਕਾਰਾਂ ਦੀ ਇਹ ਬੜੀ ਵੱਡੀ ਸਮਸਿਆ ਹੈ ਕਿ ਉਹ ਕਲਾਕਾਰ ਤਾਂ ਹਨ, ਪਰ ਬੁਧੀਮਾਨ ਨਹੀਂ । ਇਸ ਲਈ ਆਪਣੀ ਕਲਾ ਸਿਰਜਣਾ ਦੇ ਅਮਲ ਵਿਚ ਤਾਂ ਉਹ ਕਈ ਵਾਰ ਚੰਗੀ ਪ੍ਰਾਪਤੀ ਵੀ ਕਰ ਜਾਂਦੇ ਹਨ, ਪਰ ਜਦੋਂ ਵਿਚਾਰਾਤਮਕ ਪੱਧਰ ਉਪਰ ਉਹਨਾਂ ਨੂੰ ਕਿਸੇ ਗੱਲ ਦਾ ਨਿਰੀਖਣ ਕਰਨਾ ਪਵੇ ਤਦ ਉਹ ਕਿਸੇ ਠੋਸ ਬੌਧਿਕ ਆਧਾਰ ਦੀ ਅਣਹੋਂਦ ਵਿਚ ਸਹਿਜੇ ਹੀ ਭੰਬਲ ਭੂਸਿਆਂ ਦਾ ਸ਼ਿਕਾਰ ਹੋ ਜਾਂਦੇ ਹਨ । ਆਪਣੇ ਆਪ ਨੂੰ ਰੁਮਾਂਸ ਤੋਂ ਨਿਰਲੇਪ ਵਿਖਾਉਣ ਦੇ ਆਹਰ ਵਿਚ ਲਗੇ ਕਲਾਕਾਰਾਂ ਦੀ ਸਥਿਤੀ ਵੀ ਕੁਝ ਇਹੋ ਜਿਹੀ ਹੈ ।

ਹਰ ਯੁਗ ਦੇ ਕਲਾਕਾਰ ਨੇ, ਭਾਵੇਂ ਉਸ ਦੇ ਸ਼੍ਰੇਣੀ ਸੰਸਕਾਰ ਕੁਝ ਵੀ ਕਿਉਂ ਨਾ ਹੋਣ, ਪ੍ਰਾਪਤ ਸਮਾਜ ਤੋਂ ਇਕ ਭਾਂਤ ਦੀ ਅਸੰਤੁਸ਼ਟਤਾ ਦਾ ਵਿਖਾਵਾ ਕੀਤਾ ਅਤੇ ਉਹ ਕੁਝ ਦੀ ਪ੍ਰਾਪਤੀ ਆਪਣੀ ਰਚਨਾ ਵਿਚ ਕਲਪਤ ਕੀਤੀ ਜੋ ਉਸ ਨੂੰ ਸਾਮਿਅਕ ਜੀਵਨ ਵਿਚ ਪ੍ਰਾਪਤ ਨਹੀਂ ਸੀ । ਕਿਉਂਜੁ ਪ੍ਰਾਪਤ ਸਮਾਜਿਕ ਅਵਸਥਾ ਨਾਲ ਦਵੰਦ ਕਲਾਕਾਰ ਦੀ ਸਿਰਜਣ ਪ੍ਰਕ੍ਰਿਆ ਦਾ ਮੂਲ ਅਧਾਰ ਹੈ, ਇਸ ਲਈ ਇਹ ਤਾਂ ਸੰਭਵ ਹੈ ਕਿ ਕਲਾਕਾਰ ਵਿਸ਼ੇਸ਼ ਆਪਣੀ ਉਪਰਾਮਤਾ ਦੇ ਪ੍ਰਗਟਾ ਵਿਚ ਸ਼੍ਰੇਣਿਕ ਸੰਸਕਾਰਾਂ ਅਧੀਨ ਪਿਛੇ ਨੂੰ ਮੁੜੇ ਜਾਂ ਅੱਗੇ ਵਲ ਕਦਮ ਵਧਾਏ, ਪਰ ਵਿਆਪਕ ਯਥਾਰਥ ਤੋਂ ਉਪਰ ਉਸ ਵਲੋਂ ਸਿਰਜੇ ਕਲਪਣਾ ਦੇ ਸੰਸਾਰ ਦੀ ਅਦਭੁਤਤਾ ਤੇ ਸੂਖਮਤਾ ਹੀ ਕਲਾ ਨੂੰ ਹਕੀਕੀ ਕਲਾ ਦਾ ਰੂਪ ਪਰਦਾਨ ਕਰਦੀ ਹੈ । ਪਰਮਾਣ ਵਜੋਂ ਭਾਈ ਵੀਰ ਸਿੰਘ ਦੀ ਇਸ ਸੰਸਾਰ ਤੋਂ "ਛੁਪੇ ਰਹਿਣ ਦੀ ਚਾਹ" ਪ੍ਰੀਵਰਤਨਸ਼ੀਲ ਸਮਾਜ ਵਿਚ ਕਲਾਕਾਰ ਵਿਸ਼ੇਸ਼ ਦੇ ਸ਼੍ਰੇਣੀ ਸੰਸਕਾਰਾਂ ਅਧੀਨ ਪ੍ਰਗਟ ਕੋਈ ਰੁਮਾਂਸਕ ਬਿਰਤੀ ਹੀ ਹੈ । ਅੰਗਰੇਜ਼ਾਂ ਦੇ ਪੰਜਾਬ ਉਪਰ ਕਬਜ਼ੇ ਨਾਲ ਸਾਡੇ ਸਾਮੰਤਸ਼ਾਹੀ ਪ੍ਰਸ਼ਾਸਨ ਢਾਂਚੇ ਵਿਚ ਝੱਟ ਪੱਟ ਆ ਦਾਖਲ ਹੋਏ ਪੂੰਜੀਵਾਦ ਅਤੇ ਬਿਲਕੁਲ ਨਵੀਂ ਭਾਂਤ ਦੇ ਸਮਾਜਿਕ ਰਿਸ਼ਤਿਆਂ ਦੇ ਉਭਰਨ ਦੇ ਫਲ ਸਰੂਪ ਇਕ ਅਜਿਹੀ ਅਵਸਥਾ ਪੈਦਾ ਹੋ ਰਹੀ ਸੀ ਜਿਸ ਵਿਚ ਪਦਾਰਥਕ ਕੀਮਤਾਂ ਤੋਂ ਨਿਰਾਸਤਾ, ਪ੍ਰਕ੍ਰਿਤੀ ਨਾਲ ਸਨੇਹ ਅਤੇ ਛਾਇਆਵਾਦ ਦੇ ਸੰਸਾਰ ਵਿਚ ਸ਼ਰਨ ਆਦਿ ਲੱਛਣਾਂ ਦਾ ਪ੍ਰਗਟ ਹੋਣਾ ਸੁਭਾਵਿਕ ਹੀ ਸੀ । ਭਾਈ ਵੀਰ ਸਿੰਘ ਕਿਉਂਜੁ ਇਸ ਪ੍ਰੀਵਰਤਣ ਤੋਂ ਵਧੇਰੇ ਪ੍ਰਭਾਵਤ ਹੈ, ਇਸ ਲਈ ਉਸ ਵਿਚ ਇਸਦਾ ਅਨੁਭਵ ਵੀ ਤੀਖਣ ਹੈ । ਉਸਦੇ ਸ਼੍ਰੇਣਿਕ ਸੰਸਕਾਰ ਉਸ ਨੂੰ ਅੱਗੇ ਵਲ ਤੁਰਨ ਤੋਂ ਹੋੜਦੇ ਹਨ, ਇਸ ਲਈ ਪਿਛੇ ਵਲ ਝਾਕਣ ਵਿਚ ਹੀ ਉਹ ਆਪਣੀ ਉਪਰਾਮਤਾ ਲਈ ਆਸਰਾ ਲੱਭਦਾ ਹੈ । ਸਿੱਧ ਹੈ ਕਿ ਉਹ ਆਪਣੀ ਦ੍ਰਿਸ਼ਟੀ ਵਿਚ ਪ੍ਰਗਤਿਵਾਦੀ ਨਹੀਂ, ਪਰ ਫੇਰ ਵੀ ਜੇ ਉਸਦੀ ਕਲਾ ਵਿਚ ਸੁੰਦਰਤਾ ਹੈ ਤਾਂ ਇਸੇ ਲਈ ਕਿ ਉਹ ਪ੍ਰਾਪਤ ਸਮਾਜ ਨਾਲੋਂ ਕਿਸੇ ਵਖਰੇ ਆਕਾਸ਼ੀ ਮੰਡਲਾਂ ਦਾ ਰੁਮਾਂਸਕ ਸੰਸਾਰ ਸਿਰਜਦਾ ਹੈ । ਇਸਦੇ ਉਲਟ ਜਸਵੰਤ ਸਿੰਘ ਕੰਵਲ ਦਾ ਦ੍ਰਿਸ਼ਟੀਕੋਣ ਪ੍ਰਗਤਿਵਾਦੀ ਹੈ, ਪਰੰਤੂ ਉਸਦੀ ਲੋਕ ਪ੍ਰਿਯਤਾ ਦਾ ਆਧਾਰ ਵੀ ਉਸਦੇ ਵਿਚਾਰਾਂ ਦਾ ਅਗਰਗਾਮੀ ਹੋਣਾ ਨਹੀਂ ਸਗੋਂ ਉਸਦੀ ਪ੍ਰਸਿੱਧੀ ਦਾ ਕਾਰਨ ਵੀ 'ਪੂਰਨਮਾਸ਼ੀ' ਆਦਿ ਵਿਚ

ਚਿਤਰੇ ਗਏ ਰੁਮਾਂਸਕ ਵਾਤਾਵਰਨ ਦੇ ਸਿਰ ਹੈ। ਇਸ ਤੋਂ ਸਿੱਧ ਹੈ ਕਿ ਰੁਮਾਂਸਕ ਬਿਰਤੀ ਵਿਚ ਕੋਈ ਕਲਾਕਾਰ ਪ੍ਰਗਤਿਵਾਦੀ ਜਾਂ ਪ੍ਰਤਿਗਾਮੀ ਤਾਂ ਹੋ ਸਕਦਾ ਹੈ, ਪਰ ਕਿਸੇ ਕਲਾ ਕ੍ਰਿਤ ਵਿਚ ਰੁਮਾਂਸਕ ਅੰਸ਼ ਦੀ ਹੋਂਦ ਉਸਦੇ ਕਲਾ ਹੋਣ ਦੀ ਮੁਢਲੀ ਸ਼ਰਤ ਹੈ।

ਵਾਸਤਵ ਵਿਚ ਸਾਹਿਤ ਵਿਚੋਂ ਰੁਮਾਂਸਕਤਾ ਖਤਮ ਕਰਨ ਦੇ ਦਾਅਵੇਦਾਰ ਖੁਦ ਕਲਾ ਸਮਰਥਾ ਤੋਂ ਸੱਖਣੇ ਹਨ। ਉਹਨਾਂ ਵਿਚ ਇੰਨਾ ਸਾਹਸ ਵੀ ਨਹੀਂ ਕਿ ਉਹ ਆਪਣੀ ਕਲਾ ਸਮਰੱਥਾ ਦੀ ਘਾਟ ਨੂੰ ਦੂਰ ਕਰਨ ਲਈ ਲੋੜੀਂਦਾ ਅਭਿਆਸ ਕਰਨ। ਆਪਣੀ ਇਸ ਕਮਜ਼ੋਰੀ ਨੂੰ ਛੁਪਾਉਣ ਲਈ ਉਹ ਇਹ ਐਲਾਨ ਕਰਦੇ ਹਨ ਕਿ ਉਹ ਤਾਂ ਪੁਰਾਣੇ ਭਾਂਤ ਦੇ ਸੁਹਜ ਸੁਆਦ ਦੇ ਅਨੁਸਾਰੀ ਹੀ ਨਹੀਂ। ਰੁਮਾਂਸ ਦਾ ਉਹਨਾਂ ਵਲੋਂ ਵਿਰੋਧ ਵਾਸਤਵ ਵਿਚ ਕਲਾ ਕੌਸ਼ਲ ਤੇ ਕਲਾ ਸੋਹਜ ਦਾ ਵਿਰੋਧ ਹੈ। ਇਸੇ ਲਈ ਲਈ ਉਹ ਹਕੀਕੀ ਕਲਾਕਾਰਾਂ ਨੂੰ ਰੁਮਾਂਸਕ ਬਿਰਤੀ ਤੋਂ ਛੁਟਕਾਰਾ ਪ੍ਰਾਪਤ ਨਾ ਕਰ ਸਕਣ ਵਾਲੇ ਕਹਿਣ ਤੋਂ ਉਪਰੰਤ, ਉਹਨਾਂ ਉਪਰ ਸੋਹਜਵਾਦੀ ਹੋਣ ਦਾ ਦੋਸ਼ ਲਾਉਣ ਤੋਂ ਵੀ ਪਰਹੇਜ਼ ਨਹੀਂ ਕਰਦੇ।

ਸਾਡੇ ਦੇਸ ਵਿਚ ਪੂੰਜੀਵਾਦ ਦੇ ਵਿਕਾਸ ਨੇ ਆਪਣੇ ਤਰਕ ਅਨੁਸਾਰ ਮਨੁਖੀ ਸਬੰਧਾਂ ਨੂੰ ਵੀ ਮਸ਼ੀਨੀ ਜਿਹਾ ਰੂਪ ਦੇ ਦਿਤਾ ਹੈ। ਮਸ਼ੀਨੀ ਯੁਗ ਦੀ ਆਮਦ ਅਤੇ ਵਿਗਿਆਨਕ ਪ੍ਰਾਪਤੀਆਂ ਨੇ ਜੀਵਨ ਵਿਚ ਇਕ ਜਟਿਲਤਾ ਜਿਹੀ ਵੀ ਲੈ ਆਂਦੀ ਹੈ, ਭਾਵੇਂ ਹਰਿਕ ਵਿਅਕਤੀ ਨੂੰ ਆਪਣੇ ਵਿਵਹਾਰ ਵਿਚ ਪੂਰਨ ਸੁਤੰਤਰਤਾ ਹੈ, ਪਰ ਫੇਰ ਵੀ ਉਹ ਦਿਨੋ ਦਿਨ ਆਪਣੇ ਆਪ ਨੂੰ ਹੋਰ ਵੀ ਵਧੇਰੇ ਜਕੜਿਆ ਜਿਹਾ ਅਨੁਭਵ ਕਰਦਾ ਹੈ। ਇਹ ਸਾਰਾ ਕੁਝ ਜੀਵਨ ਨੂੰ ਰੁੱਖਾ ਤੇ ਕਠੋਰ ਬਣਾ ਰਿਹਾ ਹੈ, ਇਸ ਲਈ ਇਹ ਦਰੁਸਤ ਹੈ ਕਿ ਅਜਿਹੇ ਸਮਾਜ ਵਿਚ ਰੁਮਾਂਸ, ਸੁੰਦਰਤਾ ਤੇ ਆਦਰਸ਼ਕ ਮੰਡਲਾਂ ਦੀ ਉਸਾਰੀ ਲਈ ਕੋਈ ਬਹੁਤੀ ਸੰਭਾਵਨਾ ਨਹੀਂ ਰਹਿੰਦੀ। ਜੀਵਨ ਦੀ ਇਹ ਜਟਿਲਤਾ ਤੇ ਕਠੋਰਤਾ ਕਲਾ ਕ੍ਰਿਤਾਂ ਤੇ ਸਾਹਿੱਤਕ ਰਚਨਾਵਾਂ ਵਿਚ ਵੀ ਆਪਣੀ ਛਾਪ ਛੱਖੇਗੀ, ਪਰ ਪ੍ਰਗਤਿਵਾਦੀ ਕਲਾਕਾਰ ਨਿਰੋਲ ਇਸ ਸਥਿਤੀ ਦਾ ਗੁਲਾਮ ਨਹੀਂ ਹੋ ਸਕਦਾ। ਉਸਦਾ ਆਸ਼ਾਵਾਦ ਉਸ ਨੂੰ ਇਸ ਸਥਿਤੀ ਤੋਂ ਉਤਾਂਹ ਉਠਕੇ ਵਿਚਰ ਸਕਣ ਦੇ ਸਮਰਥ ਬਣਾਉਂਦਾ ਹੈ। ਉਚੇਰੀਆਂ ਸ਼ਰੇਣੀਆਂ ਦੇ ਪ੍ਰਤੀਨਿਧ ਕਿਉਂ ਜੁ ਇਸ ਸਭ ਕੁਝ ਤੋਂ ਅੱਗੇ ਨਹੀਂ ਵੇਖ ਸਕਦੇ, ਇਸ ਲਈ ਆਪਣੀ ਕਲਾ ਵਿਰੋਧੀ ਦਿੱਖ ਲਈ ਇਕ ਹੱਦ ਤਕ ਉਹ ਆਪਣੇ ਸ਼ਰੇਣਿਕ ਸਬੰਧਾਂ ਕਾਰਨ ਵੀ ਜ਼ਿੰਮੇਵਾਰ ਹਨ, ਤਦ ਵੀ ਮੁਢਲੀ ਹਕੀਕਤ ਇਹੀ ਹੈ ਕਿ ਉਹਨਾਂ ਵਿਚ ਯੋਗ ਭਾਂਤ ਕਲਾ ਕੌਸ਼ਲ ਹੀ ਨਹੀਂ।

ਕਿੰਤੂ ਕੀਤਾ ਜਾ ਸਕਦਾ ਹੈ ਕਿ ਕਲਾ ਕ੍ਰਿਤਾਂ ਵਿਚ ਰੁਮਾਂਸਕ ਅੰਸ਼ ਦੀ ਹੋਂਦ ਉਪਰ ਬਲ ਦੇਣ ਸਮੇਂ ਕੀ ਅਸੀਂ ਯਥਾਰਥਵਾਦ ਤੋਂ ਵਿਮੁੱਖ ਤਾਂ ਨਹੀਂ ਹੋ ਜਾਵਾਂਗੇ। ਇਹ ਤੌਖਲਾ ਦਰੁਸਤ ਹੈ ਉਸੇ ਹਾਲਤ ਵਿਚ ਜਦ ਕਲਾਕਾਰ ਆਪਣੀ ਸੋਚ ਵਿਚ ਸੰਤੁਲਤ ਨਾ ਹੋਵੇ। ਪਰ ਮੂਲ ਰੂਪ ਵਿਚ ਯਥਾਰਥਵਾਦ ਨਾਲ ਅਜਿਹੇ ਰੁਮਾਂਸ ਦਾ ਕਿਧਰੇ ਵਿਰੋਧ ਨਹੀਂ। ਅਗਰਗਾਮੀ ਜਾਂ ਸਮਾਜਵਾਦੀ ਯਥਾਰਥਵਾਦੀ ਕਲਾਕਾਰ ਦੀ ਰੁਮਾਂਸਕ ਬਿਰਤੀ ਪਾਠਕਾਂ ਤੇ ਕਲਾ ਰਸੀਆਂ ਨੂੰ ਜ਼ਿੰਦਗੀ ਤੋਂ ਵੱਖਰੇ ਕਿਸੇ ਛਾਇਆਵਾਦੀ ਸੰਸਾਰ ਵਿਚ ਲਿਜਾਣ ਵਿਚ ਨਹੀਂ, ਸਗੋਂ ਇਕ ਵਿਸ਼ੇਸ਼ ਭਾਂਤ ਦਾ ਉਤਸ਼ਾਹ ਤੇ ਜੋਸ਼ ਭਰਨ ਵਿਚ ਹੈ। ਇਸ ਲਈ ਸਮਸਿਆ ਇਹ ਨਹੀਂ ਕਿ ਰੁਮਾਂਸਕ ਬਿਰਤੀ ਦਾ ਉਕਾ ਪੁਕਾ

ਖ਼ਾਤਮਾ ਕਰ ਦਿਤਾ ਜਾਵੇ, ਸਗੋਂ ਇਹ ਹੈ ਕਿ ਯਥਾਰਥ ਤੇ ਰੁਮਾਂਸ ਦਾ ਸੰਤੁਲਨ ਕਿਵੇਂ ਪੈਦਾ ਕੀਤਾ ਜਾਵੇ । ਐਨ ਇਸ ਥਾਂ ਕਲਾਕਾਰ ਦੀ ਬੌਧਿਕਤਾ ਦਾ ਪ੍ਰਸ਼ਨ ਆ ਖੜਾ ਹੁੰਦਾ ਹੈ ।

ਸਭਨਾਂ ਸਮਿਆਂ ਵਿਚ ਸ਼ੋਸ਼ਕ ਵਰਗ ਇਸ ਭਾਵ ਦਾ ਪਰਚਾਰ ਕਰਦੇ ਆਏ ਹਨ ਕਿ ਮਿਹਨਤੀ ਵਰਗ ਨਾ ਤਾਂ ਬੌਧਿਕ ਚੇਤੰਨਤਾ ਦੇ ਧਾਰਨੀ ਹੋ ਸਕਦੇ ਹਨ ਅਤੇ ਨਾ ਹੀ ਉਹਨਾਂ ਨੂੰ ਸਾਹਿਤ ਜਾਂ ਸਭਿਆਚਾਰ ਦੀ ਕੋਈ ਸੋਝੀ ਹੋ ਸਕਦੀ ਹੈ, ਸਾਹਿਤ ਤੇ ਕਲਾ ਦੀ ਸਿਰਜਣਾ ਤਾਂ ਬਹੁਤ ਦੂਰ ਦੀ ਗੱਲ ਹੈ । ਅੱਜ ਦੇ ਸਮੇਂ ਵਿਚ ਵੀ ਉਚੇਰੀਆਂ ਸ਼ਰੇਣੀਆਂ ਦੇ ਕਈ ਇਕ ਪ੍ਰਤੀਨਿਧ ਮਿਲ ਜਾਂਦੇ ਹਨ, ਜੋ ਸਰਬਹਾਰਾ ਵਰਗ ਤੇ ਪ੍ਰਗਤੀ ਦੀਆਂ ਸ਼ਕਤੀਆਂ ਨੂੰ ਬੌਧਿਕਤਾ ਤੋਂ ਸੱਖਣੀਆਂ ਆਖਣ ਵਿਚ ਆਪਣੀ ਸੰਤੁਸ਼ਟਤਾ ਲਭਦੇ ਹਨ ।

ਮੁਢਲੇ ਸਮਿਆਂ ਵਿਚ ਕਬੀਲੇ ਦੇ ਮੁਖੀ ਨੂੰ ਕਬੀਲੇ ਦੇ ਅਨੁਸ਼ਾਸ਼ਣ ਤੇ ਸੁਰਖਿਆ ਦੀ ਜ਼ਿਮੇਵਾਰੀ ਸੌਂਪੀ ਗਈ ਸੀ । ਇਸ ਲਈ ਬਾਕੀ ਮੈਂਬਰਾਂ ਦੇ ਉਲਟ ਉਸ ਨੂੰ ਸਰੀਰਕ ਮਿਹਨਤ ਤੋਂ ਮੁਕਤੀ ਮਿਲ ਗਈ । ਸਮਾਜ ਦੇ ਸ਼ਰੇਣੀਆਂ ਵਿਚ ਵਟਣ ਨਾਲ ਅਜਿਹੇ ਮੁਖੀਆਂ ਉਪਰੰਤ ਧਰਮ-ਕਰਮ ਤੇ ਵਿਦਿਆ ਆਦਿ ਦੇ ਖੇਤਰਾਂ ਵਿਚ ਲੱਗੇ ਵਿਅਕਤੀਆਂ ਨੇ ਆਪਣੇ ਆਪ ਨੂੰ ਜਨ-ਸਾਧਾਰਨ ਨਾਲੋਂ ਬਿਲਕੁਲ ਨਿਖੇੜ ਲਿਆ । ਇਕ ਬੰਨੇ ਉਤਪਾਦਨ ਵਿਚ ਉਹਨਾਂ ਦਾ ਸਿੱਧਾ ਸਬੰਧ ਨਾ ਰਿਹਾ, ਦੂਸਰੇ ਬੰਨੇ ਉਹ ਮਿਹਨਤੀ ਸ਼ਰੇਣੀਆਂ ਦੇ ਉਪਰ ਸੱਤਾ-ਧਾਰੀ ਬਣ ਬੈਠੇ । ਇਸ ਪਰਕਾਰ ਜਿਥੇ ਮਿਹਨਤੀਆਂ ਲਈ ਆਪਣੇ ਕੰਮ ਤੋਂ ਬਾਹਰ ਸੋਚ ਸਕਣ ਜਾਂ ਕਲਾ ਤੇ ਸਭਿਆਚਾਰ ਵਲ ਧਿਆਨ ਦੇਣ ਦੀ ਵਿਹਲ ਉਕਾ ਨਾ ਰਹੀ, ਉਥੇ ਸੱਤਾਧਾਰੀ ਵਰਗ ਅਥਾਹ ਵਿਹਲ ਮਿਲਣ ਕਾਰਨ ਅਤੇ ਮਿਹਨਤੀ ਸ਼ਰੇਣੀਆਂ ਦੇ ਸ਼ੋਸ਼ਨ ਦੁਆਰਾ ਸੋਚ ਵਿਚਾਰ ਤੇ ਕਲਾ ਦੀ ਸੂਝ ਸਮਝ ਦੇ ਅਜਾਰੇਦਾਰ ਬਣਦੇ ਗਏ । ਇਸ ਲਈ ਸਾਨੂੰ ਇਹ ਪਰਵਾਨ ਕਿਰਨ ਵਿਚ ਕੋਈ ਝਿਜਕ ਨਹੀਂ ਕਿ ਸਰਬਹਾਰਾ ਵਰਗ ਦੇ ਸ਼ੋਸ਼ਨ ਦੁਆਰਾ ਮਿਲੀ ਵਿਹਲ ਦੇ ਫਲ ਉਪਰਲੀਆਂ ਸ਼ਰੇਣੀਆਂ ਆਪਣੀ ਕਥਿਤ ਬੌਧਿਕਤਾ ਤੇ ਸਭਿਆਚਾਰਕ ਚੇਤੰਨਤਾ ਦਾ ਵਿਖਾਵਾ ਕਰਨ ਦੇ ਸਮਰਥ ਹਨ । ਐਪਰ ਐਨ ਆਪਣੀ ਇਸ ਸ਼ਰੇਣਿਕ ਸਥਿਤੀ ਕਾਰਨ ਉਹ ਦਰੁਸਤ ਦਵੰਦਾਤਮਕ ਸੋਚ ਗ੍ਰਹਿਣ ਨਹੀਂ ਕਰ ਸਕਦੀਆਂ । ਪਦਾਰਥਕ ਉਤਪਾਦਨ ਤੇ ਬੌਧਿਕ ਸੋਚ ਦਾ ਦਵੰਦ ਸੁਲਝਾ ਸਕਣਾ ਉਹਨਾਂ ਦੇ ਵੱਸ ਦਾ ਰੋਗ ਨਹੀਂ । ਇਸੇ ਲਈ ਉਪਰਲੀਆਂ ਸ਼ਰੇਣੀਆਂ ਦਾ ਸਭਿਆਚਾਰ ਉਹਨਾਂ ਨੂੰ ਜੀਵਨ ਤੋਂ ਬਹੁਤ ਦੂਰ ਲਿਜਾ ਕੇ ਇਕ ਨਕਲੀ ਮਾਹੌਲ ਵਿਚ ਨਿਰੋਲ ਐਸ਼ ਪ੍ਰਸਤੀ ਦੇ ਰਾਹ ਪਾਉਂਦਾ ਹੈ । ਇਸ ਦੇ ਉਲਟ ਪ੍ਰਗਤਿਵਾਦੀ ਦਲਾਂ ਦਾ ਸਭਿਆਚਾਰ ਜੀਵਨ ਵਿਚੋਂ ਉਗਮ ਕੇ ਉਸ ਨੂੰ ਹੋਰ ਸੁਹਣੇਰਾ ਬਣਾਉਣ ਵਿਚ ਸਹਾਇਕ ਹੁੰਦਾ ਹੈ । ਸ਼ਰੇਣੀ ਰਹਿਤ ਸਮਾਜ ਦੀ ਸਿਰਜਣਾ ਲਈ ਪ੍ਰਯਤਨਸ਼ੀਲ ਹੋਣ ਕਰ ਕੇ ਸਰਬਹਾਰਾ ਵਰਗ ਤੇ ਪ੍ਰਗਤਿਵਾਦੀ ਸ਼ਕਤੀਆਂ ਪਦਾਰਥਕ ਉਤਪਾਦਨ ਤੇ ਸੋਚ ਦੇ ਇਸ ਦਵੰਦ ਨੂੰ ਸੁਲਝਾਉਂਦੀਆਂ ਹਨ । ਇਸ ਲਈ ਇਹਨਾਂ ਦੀ ਬੌਧਿਕਤਾ, ਉਪਰਲੀਆਂ ਸ਼ਰੇਣੀਆਂ ਦੀ ਬੌਧਿਕਤਾ, ਜੋ ਸਰਬਹਾਰਾ ਵਰਗ ਦੇ ਸ਼ੋਸ਼ਨ ਦੇ ਫਲ ਸਰੂਪ ਪ੍ਰਾਪਤ ਵਿਹਲ ਉਪਰ ਅਧਾਰਤ ਹੈ, ਦੇ ਟਾਕਰੇ ਵਿਚ ਕਿਤੇ ਵਧੇਰੇ ਵਿਗਿਆਨਕ ਤੇ ਸਾਰਥਕ ਹੈ । ਇਸੇ ਤਰ੍ਹਾਂ ਹੀ ਪ੍ਰਗਤੀ ਦੀਆਂ ਸ਼ਕਤੀਆਂ ਦੀ ਸਾਹਿਤ ਤੇ ਕਲਾ ਸ਼ੋਸ਼ਕ ਵਰਗ ਦੇ ਸਭਿਆਚਾਰ ਦੇ ਟਾਕਰੇ ਵਧੇਰੇ ਜੀਵਨਮਈ ਹੁੰਦੀ ਹੈ ।

ਐਪਰ ਇਸ ਦਾ ਅਰਥ ਇਹ ਕਦਾਚਿਤ ਨਹੀਂ ਕਿ ਪ੍ਰਗਤਿਵਾਦੀ ਕਲਾਕਾਰ ਤੇ ਚਿੰਤਕ ਆਪਣੀ ਦ੍ਰਿਸ਼ਟੀ ਦੇ ਉਸਾਰੂ ਹੋਣ ਉਪਰ ਹੀ ਨਿਰਭਰ ਕਰ ਛੱਡਣ। ਬਹੁਤ ਸਾਰੇ ਪ੍ਰਗਤਿਵਾਦੀ ਲੇਖਕਾਂ ਵਿਚ ਸਚ ਮੁਚ ਇਹ ਘਾਟ ਹੈ ਕਿ ਉਹ, ਸ਼ਾਇਦ ਆਪਣੀ ਲੋਕ ਪ੍ਰਿਯਤਾ ਦੇ ਕਾਰਨ, ਆਪਣੇ ਚਿੰਤਨ ਵਿਚ ਡੂੰਘਿਆਈ ਲਿਆਉਣ ਦਾ ਕੋਈ ਯਤਨ ਹੀ ਨਹੀਂ ਕਰਦੇ। ਬੁੱਧੀ ਦੇ ਟਾਕਰੇ ਉਦਗਾਰਾਂ ਨੂੰ ਕਈ ਵੇਰ ਉਹ ਵਧੇਰੇ ਹੀ ਖੁਲ੍ਹ ਦਿੰਦੇ ਰਹੇ ਹਨ। ਫਲ ਸਰੂਪ ਉਹਨਾਂ ਦੀਆਂ ਕਲਾ ਕ੍ਰਿਤਾਂ ਜਨਸਾਧਾਰਨ ਨੂੰ ਸੰਤੁਸ਼ਟ ਤਾਂ ਕਰਦੀਆਂ ਹਨ, ਪਰ ਅੱਜ ਦੇ ਸੂਝਵਾਨ ਪਾਠਕ ਨੂੰ ਉਹਨਾਂ ਵਿਚੋਂ ਕੋਈ ਰਸ ਪ੍ਰਾਪਤ ਨਹੀਂ ਹੁੰਦਾ। ਲੋਕ ਪ੍ਰਿਯਤਾ ਨੂੰ ਸਫਲਤਾ ਦੀ ਕਸਵੱਟੀ ਮੰਨਕੇ ਬੌਧਿਕਤਾ ਦੇ ਕਵਾੜ ਬੰਦ ਕਰ ਦੇਣਾ ਬਹੁਤ ਹੀ ਹਾਨੀਕਾਰਕ ਹੈ। ਇਸ ਉਲਾਰ ਨੂੰ ਨਿਸਚੇ ਹੀ ਖੰਡਨ ਕਰਨ ਦੀ ਅਵਸ਼ੱਕਤਾ ਹੈ। ਉਦਗਾਰ ਭਾਵੇਂ ਪ੍ਰੀਤ ਦੇ ਹੋਣ ਤੇ ਭਾਵੇਂ ਪ੍ਰਗਤੀ ਦੇ, ਉਹਨਾਂ ਨੂੰ ਬੁੱਧੀ ਦੇ ਨਿਯੰਤਰਨ ਵਿਚ ਤਾਂ ਅਵੱਸ਼ ਰਖਣਾ ਪਏਗਾ। ਅਤੇ ਨਿਯੰਤਰਣ ਇਹ ਤਦ ਹੀ ਸੰਭਵ ਹੈ ਜੇ ਢੁਕਵੇਂ ਬੌਧਿਕ ਪੱਧਰ ਦੀ ਪ੍ਰਾਪਤੀ ਲਈ ਯੋਗ ਭਾਂਤ ਘਾਲਣਾ ਕੀਤੀ ਜਾਵੇ। ਕਲਾ ਕ੍ਰਿਤਾਂ ਵਿਚ ਬੌਧਿਕ ਨਿਯੰਤਰਣ ਦੀ ਹੋਂਦ ਵਿਚ ਉਪਭਾਵੁਕਤਾ, ਮਹਿਜ਼ ਆਕਾਸ਼ੀ ਮੰਡਲਾਂ ਵਿਚ ਉਡਾਰੀ, ਅਸਾਧਾਰਨਤਾ ਤੇ ਟਾਈਪ ਪਾਤਰਾਂ, ਇਤਿਆਦਿ, ਦੇ ਸਭ ਔਗੁਣ ਦੂਰ ਹੋ ਸਕਦੇ ਹਨ। ਤਦ ਵੀ ਬਲ ਇਸ ਗੱਲ ਉਪਰ ਨਹੀਂ ਦਿਤਾ ਜਾਣਾ ਚਾਹੀਦਾ ਕਿ ਰੁਮਾਂਸਕ ਬਿਰਤੀ ਖਤਮ ਹੋਵੇ। ਰੁਮਾਂਸ ਕਲਾਕਾਰਾਂ ਦੀ ਹੋਂਦ ਸੰਭਵ ਬਣਾਉਂਦਾ ਹੈ ਅਤੇ ਬੌਧਿਕਤਾ ਕਲਾਕਾਰ ਨੂੰ ਮਹਾਨਤਾ ਪਰਦਾਨ ਕਰਦੀ ਹੈ। ਰੁਮਾਂਸ ਦੇ ਮਗਰੋਂ ਆਉਣ ਦੇ ਬਾਵਜੂਦ ਇਹ ਰੁਮਾਂਸ ਉਪਰ ਪਰਧਾਨਤਾ ਹਾਸਲ ਕਰ ਲੈਂਦੀ ਹੈ। ਇਸ ਲਈ ਯੋਗ ਇਹੀ ਹੈ ਕਿ ਰੁਮਾਂਸਕ ਬਿਰਤੀ ਨੂੰ ਬੁੱਧੀ ਦੇ ਅਧੀਨ ਕਰ ਕੇ ਕਲਾ ਕ੍ਰਿਤਾਂ ਵਿਚ ਯਥਾਰਥ ਤੇ ਭਰਮ ਦਾ ਇਕ ਸੰਤੁਲਤ ਰੂਪ ਪ੍ਰਸਤਤ ਕਰਨ ਉਪਰ ਬਲ ਦਿੱਤਾ ਜਾਵੇ।

—ਰਘਬੀਰ ਸਿੰਘ

— o —

# ਵਿਲੀਅਮ ਸਮਰਸੈਟ ਮਾਮ

**16** ਦਸੰਬਰ **1965** ਨੂੰ ਸੰਸਾਰ ਦੇ ਮਹਾਨ ਕਲਾਕਾਰ ਸਮਰਸੈਟ ਮਾਮ ਸਦੀਵੀ ਵਿਛੋੜਾ ਦੇ ਗਏ। ਮਾਮ ਸਾਡੇ ਯੁਗ ਦਾ ਸਭ ਤੋਂ ਵੱਡਾ ਨਾਵਲਕਾਰ, ਨਿੱਕੀ ਕਹਾਣੀ ਦਾ ਮਾਹਿਰ ਕਲਾਕਾਰ, ਸੁਘੜ ਨਾਟਕਕਾਰ ਅਤੇ ਪੈਰੋਂ ਉਖੜ ਰਹੇ ਸਾਮਰਾਜ ਦਾ ਸਾਖੀਕਾਰ ਸੀ।

ਵਿਲੀਅਮ ਸਮਰਸੈਟ ਮਾਮ ਦਾ ਜਨਮ **1874** ਵਿਚ ਪੈਰਸ ਵਿਚ ਕਾਮਯਾਬ ਵਕੀਲਾਂ ਦੇ ਖਾਨਦਾਨ ਵਿਚ ਹੋਇਆ, ਇਸੇ ਕਾਰਣ ਉਸ ਅੰਦਰ ਸੂਖਮਤਾ ਅਤੇ ਦਲੀਲ ਤੇ ਯਥਾਰਥ ਦੇ ਪੱਖ ਤੋਂ ਕਰੜੀਆਂ ਘਟਨਾਵਾਂ ਲਈ ਵਿਸ਼ੇਸ਼ ਖਿੱਚ ਸੀ—ਜਿਸ ਨੂੰ ਇਕੋ ਸਮੇਂ ਗੁਣ ਤੇ ਔਗੁਣ ਵੀ ਮੰਨਿਆ ਜਾ ਸਕਦਾ ਹੈ। ਉਸ ਦੀਆਂ ਕੁਝ ਇਕ ਕਿਰਤਾਂ, ਜੋ ਇਸ ਲੱਛਣ ਤੋਂ ਮੁਕਤ ਸਨ, ਵਿਚੋਂ Of Human Bondage ਇਕ ਸੀ। ਉਸ ਦੀ ਸੰਸਾਰ ਪ੍ਰਸਿੱਧ ਕਹਾਣੀ Rain ਪੰਜ ਵਾਰੀ ਫਿਲਮਾਈ ਗਈ ਅਤੇ ਕਈ ਭਾਸ਼ਾਵਾਂ ਵਿਚ ਅਨੁਵਾਦ ਕੀਤੀ ਗਈ। 'Cakes and Ale' ਤੇ 'The Razor's edge' ਆਦਿ ਦੂਜੀਆਂ ਰਚਨਾਵਾਂ ਸਾਹਿਤ ਰਸੀਆਂ ਦੀ ਯਾਦ ਵਿਚ ਅਨੂਠੇ ਤਜਰਬਿਆਂ ਦੇ ਤੌਰ ਤੇ ਸਦਾ ਸਜੀਵ ਰਹਿਣਗੀਆਂ।

ਮਾਮ ਨੂੰ ਸਫਰ ਕਰਨ ਦਾ ਬਹੁਤ ਸ਼ੌਕ ਸੀ। ਪੰਜ ਭਾਸ਼ਾਵਾਂ ਤੋਂ ਚੰਗੀ ਤਰ੍ਹਾਂ ਜਾਣੂ ਹੋਣ ਕਾਰਨ ਪਹਿਲੇ ਸੰਸਾਰ ਯੁਧ ਵਿਚ ਉਸ ਨੂੰ ਬ੍ਰਿਟਿਸ਼ ਗੁਪਤ ਸੁਰਖਿਆ ਵਿਭਾਗ ਵਿਚ ਰੱਖ ਲਿਆ ਗਿਆ। ਪਿਛੋਂ ਲੰਮੀ ਬੀਮਾਰੀ ਭੋਗ ਕੇ ਉਹ ਫਿਰ ਦੁਨੀਆਂ ਦੇ ਸਫਰ ਤੇ ਰਵਾਨਾ ਹੋ ਗਿਆ। ਦੂਰ ਪੂਰਬ ਏਸ਼ੀਆ ਦੇ ਲੋਕਾਂ ਤੇ ਧਰਤੀ ਨਾਲ ਸਬੰਧਤ ਤਜਰਬੇ ਉਸ ਦੀ ਡਾਇਰੀ ਤੋਂ ਹੁੰਦੇ ਹੋਏ ਉਸ ਦੀਆਂ ਕਿਰਤਾਂ ਰਾਹੀਂ ਸੰਸਾਰ ਸਾਹਿਤ ਦਾ ਬਹੁਮੁਲਾ ਹਿੱਸਾ ਬਣਦੇ ਗਏ। ਆਲੋਚਕ ਉਸ ਨੂੰ ਅੰਗਰੇਜ਼ੀ ਭਾਸ਼ਾ ਦਾ ਮੁਪਾਸਾਂ ਆਖਣ ਲਗ ਪਏ।

ਵਿਸ਼ਾਲ ਪ੍ਰਸਿੱਧੀ ਦੇ ਬਾਵਜੂਦ ਉਸ ਨੇ ਆਪਣੇ ਆਪ ਨੂੰ ਪਬਲਿਕ ਜੀਵਨ ਦੀ ਪ੍ਰਸਿਧੀ ਦੀ ਰੌਸ਼ਨੀ ਤੋਂ ਦੂਰ ਰਖਿਆ। ਭਾਵੇਂ ਨਾਟਕਕਾਰ ਤੇ ਤੌਰ ਤੇ ਉਸ ਦੀ ਸਫਲਤਾ ਦੀ ਚਮਕ ਕਿਸੇ ਅੱਖ ਤੋਂ ਲੁਕੀ ਹੋਈ ਨਹੀਂ ਸੀ ਪਰ ਸਟੇਜ ਦੀ ਚਮਕ-ਦਮਕ ਤੇ ਇਸ ਦੀਆਂ ਉਚੀਆਂ ਹਵਾਵਾਂ ਵਾਲੇ ਵਾਤਾਵਰਣ ਵਿਚ ਉਹ ਕਦੇ ਨਹੀਂ ਸੀ ਵੇਖਿਆ ਗਿਆ।

ਮਾਮ ਦੇ ਦੋਸਤ ਤੇ ਉਸ ਦੀ ਜੀਵਨੀ ਦੇ ਲੇਖਕ ਵਿਲਮੁਨ ਮੇਨਾਰਡ ਨੂੰ ਸ਼ਕ ਸੀ ਕਿ ਮਾਮ ਇਕ ਸੱਚਾ ਨਾਸਤਕ ਨਹੀਂ ਹੋ ਸਕਦਾ ਪਰ ਮਾਮ ਨੇ ਮੇਨਾਰਡ ਦੇ ਭਰਮ ਨੂੰ ਇਹ ਕਹਿ ਕੇ ਦੂਰ ਕਰ ਦਿਤਾ ਸੀ "ਮੇਰੇ ਧਾਰਮਕ ਆਲੋਚਕਾਂ ਨੂੰ ਇਸ ਵਿਅਰਥ ਆਸ ਦੀ ਤਾਕ ਨਹੀਂ ਰਖਣੀ ਚਾਹੀਦੀ ਕਿ ਮੌਤ ਦੇ ਬਿਸਤਰੇ ਤੇ ਲੇਟਿਆਂ ਹੋਇਆਂ, ਅੰਤਮ ਘੜੀ ਮੇਰਾ ਵਿਸ਼ਵਾਸ਼ ਕਿਸੇ ਧਾਰਮਕ ਵਿਸ਼ਵਾਸ਼ ਵਿਚ ਬਦਲ ਜਾਵੇਗਾ। ਮੈਂ ਰੱਬ ਦੀ ਹੋਂਦ ਤੇ ਆਤਮਾ ਦੀ ਸਦੀਵਤਾ ਤੋਂ ਅਜੇ ਵੀ ਮੁਨਕਰ ਹਾਂ।"

ਭਾਰਤ ਵਿਚ ਮੁਕਾਮ ਦੇ ਦੌਰਾਨ ਮਾਮ ਇਸ ਦੇਸ ਦੇ ਤਾਜਮਹਿਲ, ਬਨਾਰਸ ਦੇ ਘਾਟਾਂ ਤੇ ਰਵਾਇਤੀ ਪ੍ਰਸੰਸਾ ਦੇ ਹੋਰ ਮੰਦਰਾਂ, ਤੇ ਮਹਿਲਾਂ ਤੋਂ ਪ੍ਰਭਾਵਤ ਨਹੀਂ ਸੀ ਹੋਇਆ। ਇਸ ਦੇ ਉਲਟ ਇਸ ਧਰਤੀ ਦੇ ਭੁੱਖੇ ਨੰਗੇ, ਖੇਤਾਂ ਦੀ ਮਿੱਟੀ ਵਿਚ ਰੁਲੇ ਹੋਏ, ਧੁੱਪਾਂ-ਝੁਲਸੇ ਕਿਸਾਨਾਂ ਦੀ ਮਹਾਨ ਤਪੱਸਿਆ ਨੇ ਉਸ ਦੇ ਦਿਲ ਤੇ ਡੂੰਘਾ ਅਸਰ ਕੀਤਾ ਸੀ।

ਅਸੀਂ ਉਸ ਵਿਸ਼ਵ-ਸਨੇਹੀ ਮਨੁਖ ਦੀ ਸਾਹਿਤਕ ਘਾਲ ਤੇ ਜੀਵਨ ਆਦਰਸ਼ ਪ੍ਰਤਿ ਸੁਹਿਰਦ ਸ਼ਰਧਾਂਜਲੀ ਭੇਂਟ ਕਰਦੇ ਹਾਂ।

# ਸਵਾਗਤ



ਸ. ਸ. ਮੀਸ਼ਾ

ਖੜਕੇ ਨੇ ਬੂਹੇ ਬਾਰੀਆਂ
ਕੰਬੀਆਂ ਨੇ ਕੰਧਾਂ ਸਾਰੀਆਂ
ਬੰਬਾਂ ਦੀ ਧਮਕ ਨਾਲ ਸੱ
ਆਈ ਹੈ ਤੇਰੇ ਜਨਮ ਦੀ ।

ਪਹਿਲਾ ਏਂ ਫੁਲ ਪਿਆਰ ਦਾ
ਕੁਝ ਓਦਰੀ ਬਹਾਰ ਦਾ
ਕਿਹੜਾ ਸਗਨ ਮਨਾ ਲਵਾਂ
ਕਿਹੜਾ ਕਰਾਂ ਮੈਂ ਮੁਲਤਵੀ ।

ਰੱਬ ਤੋਂ ਮੁਰਾਦਾਂ ਲੱਗੀਆਂ
ਗਾਵੋ ਨੀ ਕੁੜੀਓ ਘੋੜੀਆਂ
ਮਿੱਟੀ ਸਮੇਂ ਦੀ ਵਿਚ ਹੈ
ਮੇਰੀ ਵੀ ਹੋਈ ਜੜ ਹਰੀ ।

ਮੁਲਕਾਂ ਨੇ ਤੋਪਾਂ ਦਾਗੀਆਂ
ਹੋਈਆਂ ਨੇ ਆਤਸ਼ਬਾਜ਼ੀਆਂ
ਕਿੰਨਾ ਤਕਲਫ਼ ਹੋ ਰਿਹਾ
ਤੇਰੇ ਸਵਾਗਤਾਂ ਲਈ ।

ਹਰ ਗੂੰਜ ਸੂਤਦੀ ਹੈ ਸਾਹ
ਅਬਰ ਛਿਵੇਂ ਰਿਹਾ ਕਰਾਹ

ਤੋਤੇ ਉਡਾਉਂਦੀ ਜਾਨ ਦੇ
ਤਿਯੱਾਰਾ-ਸ਼ਿਕਨ ਫੁਲ ਝੜੀ ।

ਹਮਦਰਦ ਦੋਸਤਾਂ ਦੀਆਂ
ਸ਼ੁਭ ਕਾਮਨਾਵਾਂ ਪਹੁੰਚੀਆਂ
ਹੋਏਗੀ ਕਿਸ ਤਰ੍ਹਾਂ ਦੀ ਪਰ
ਤੇਰੇ ਲਈ ਇਹ ਜ਼ਿੰਦਗੀ ।

ਮੈਂ ਤੇਰਾ ਰਚਣਹਾਰ ਹਾਂ
ਮੈਂ ਹੀ ਗੁਨਾਹਗਾਰ ਹਾਂ
ਮੈਨੂੰ ਖ਼ੁਸ਼ੀ ਦੇ ਨਾਲ ਹੀ
ਹੈ ਹੋ ਰਹੀ ਸ਼ਰਮਿੰਦਗੀ ।

ਖੜਕੇ ਨੇ ਬੂਹੇ ਬਾਰੀਆਂ
ਕੰਬੀਆਂ ਨੇ ਕੰਧਾਂ ਸਾਰੀਆਂ
ਬੰਬਾਂ ਦੀ ਧਮਕ ਨਾਲ ਸੋ
ਆਈ ਹੈ ਤੇਰੇ ਜਨਮ ਦੀ ।

— o —

## ਚਿਹਰਾ

ਸੁਖਬੀਰ

— ਨਕਸ਼ ਗਵਾਚ ਗਏ ਜੋ
ਲਭਦਾ ਹਾਂ ਮੈਂ ਸੜਕਾਂ ਵਿਚ, ਰਾਤਾਂ ਵਿਚ,
ਗਰਦਸ਼ਾਂ ਫਾਥੇ ਚਿਹਰਿਆਂ ਵਿਚ, ਤੇ
ਤਾਰਿਆਂ ਤੋਂ ਲੈ ਕੇ ਖੇਤਾਂ ਦੀਆਂ ਢੀਮਾਂ ਵਿਚ, ਬੀਜਾਂ ਵਿਚ

— ਨਕਸ਼ ਕਦੇ ਜੋ ਬਝੇ ਹੋਏ ਸਨ ਇਕ ਇਕਾਈ ਬਣ ਕੇ
ਖਿੰਡਰ ਗਏ ਹਨ

— ਬਿਨ ਨਕਸ਼ਾਂ ਵਾਲਾ ਇਕ ਸੁੰਞਾ ਚਿਹਰਾ ਬਣ ਕੇ
ਕਦੇ ਕਦੇ ਭੌਂਦਾ ਹਾਂ, ਭਟਕਦਾ ਹਾਂ ਰਾਹਾਂ ਵਿਚ
ਤੇ ਲੰਘਦਾ ਹਾਂ ਬਸਤੀਆਂ, ਖੰਡਹਰ, ਕਬਰਾਂ, ਬੂਹੇ
ਖੁਸ਼ੀਆਂ, ਗ਼ਮੀਆਂ
ਰੌਲਾ, ਭੀੜਾਂ, ਕੰਧਾਂ, ਚੁੱਪਾਂ
ਪੂਰੇ ਅਤੇ ਅਧੂਰੇ ਸੁਪਨੇ
ਪਰ ਆਪਣਾ ਚਿਹਰਾ ਨਾ ਮੈਨੂੰ ਲਭਦਾ

— ਉਂਞ ਤਾਂ ਰੋਜ਼ ਮੈਂ
ਸ਼ੀਸ਼ੇ ਵਿਚ ਹਾਂ ਆਪਣੇ ਆਪਨੂੰ ਤਕਦਾ
ਪਰ ਉਹ ਮੇਰਾ ਨਹੀਂ, ਸ਼ੀਸ਼ੇ ਦਾ ਚਿਹਰਾ ਹੁੰਦਾ

— ਬਚਪਨ ਵਿਚ ਵੀ
ਮੈਂ ਆਪਣੇ ਖੁਦ ਦੇ ਨਕਸ਼ਾਂ ਵਾਲਾ ਚਿਹਰਾ ਸਾਂ
ਉਸ ਪਿਛੋਂ ਤਾਂ

ਨਕਸ਼ ਉਧਾਰ ਹੀ ਲੈਂਦਾ ਰਿਹਾ ਹਾਂ ਲੋਕਾਂ ਕੋਲੋਂ
ਨਕਸ਼, ਜੋ ਕੌੜੇ ਹਨ, ਮਿੱਠੇ ਵੀ
ਸੁਥਕ ਤੇ ਖਰ੍ਹਵੇ
ਮਿੱਟੀ ਰੰਗੇ
ਚਾਨਣ ਰੰਗੇ
ਨਕਸ਼, ਜੋ ਟੁੱਟੇ ਹੋਏ, ਅਧੂਰੇ, ਤੇ ਪੂਰੇ ਵੀ

— ਬਚਪਨ ਦੀ ਥਾਂ ਮੈਂ ਹੁਣ ਲੋਕਾਂ ਦਾ ਚਿਹਰਾ ਹਾਂ

— ਟੁਟ ਕੇ, ਢਹਿ ਕੇ
ਪੁਨਰ-ਜਨਮ 'ਚੋਂ ਕਈ ਵਾਰੀ ਲੰਘਿਆ ਹਾਂ ਹੁਣ ਤਕ

— ਨਕਸ਼ ਹਾਂ ਕੱਠੇ ਕਰਦਾ ਪਿਆ ਮੈਂ ਚਾਰ ਚੁਫੇਰੇ
ਤੇ ਉਹਨਾਂ ਨੂੰ ਜੋੜ ਜੋੜ ਕੇ ਇਕ ਦੂਜੇ ਨਾਲ
ਸਿਰਜਦਾ ਹਾਂ ਮੁੜ ਮੁੜ ਇਕ ਚਿਹਰਾ :

— ਕਦੇ ਮੇਰੇ ਬੁੱਲ੍ਹਾਂ ਤੇ ਆਉਂਦੀ
ਮੁਸਕਰਾਹਟ ਦੀ ਕੂਲੀ ਰੇਖਾ

— ਕਦੇ ਮੈਂ ਆਠਰੇ ਹੋਏ ਕੁਸੈਲੇ ਬੁਲ੍ਹ ਬਣਦਾ ਹਾਂ
ਤੇ ਥੁਕਦਾ ਹਾਂ

— ਕਦੇ ਦੋ ਅੱਖਾਂ ਨ੍ਹੇਰੀਆਂ ਖੋਹਾਂ ਬਣ ਕੇ ਤੱਕਣ
ਰੋਟੀ ਦੀ ਗਰਦਿਸ਼ ਵਿਚ ਹਾਰੇ ਹੁੱਟੇ ਹੋਏ ਮਨੁੱਖ ਦੀਆਂ ਅੱਖਾਂ

— ਕਦੇ ਉਹ ਅੱਖਾਂ ਚਾਨਣ ਦੀਆਂ ਦੋ ਝੀਲਾਂ ਬਣਕੇ
ਰੰਗ ਤੇ ਰੂਪ ਤੇ ਸੁਹਜ-ਸੁਹੱਪਣ ਮਾਨਣ

— ਜਾਂ ਫੇਰ ਅੱਖਾਂ
ਚਿਹਰਿਆਂ ਦੇ ਵਿਚ ਗੱਡੀਆਂ ਹੋਈਆਂ
ਚਿਹਰਿਆਂ ਨਾਲੋਂ ਟੁੱਟੀਆਂ ਹੋਈਆਂ
ਕਜਲਾਈਆਂ ਰਾਤਾਂ ਵਿਚ ਜੋਤਾਂ ਬਣੀਆਂ ਹੋਈਆਂ

— ਹੋਰ ਵੀ ਅੱਖਾਂ
ਅਧਜਲੀਆਂ ਅਧਸੜੀਆਂ ਬਤੀਆਂ
ਕਲੱਮ ਕਾਰੀਆਂ
ਬੰਦ ਬਾਰੀਆਂ
ਤਾਰਿਆਂ ਵਾਲੀਆਂ ਨੀਲੀਆਂ ਰਾਤਾਂ
ਟੂਣੇ ਹਾਰੀਆਂ

— ਜਾਂ ਉਹ ਅੱਖਾਂ
ਜਿਨ੍ਹਾਂ ਦਾ ਸਦਕਾ
ਸਭ ਨਕਸ਼ਾਂ ਦੇ ਹੁੰਦਿਆਂ ਸੁੰਦਿਆਂ
ਚਿਹਰਾ ਬਸ ਦੋ ਅੱਖਾਂ ਹੁੰਦਾ
ਜਾਂ ਫੇਰ ਬਿਨ ਅੱਖਾਂ ਵਾਲੀ ਇਕ ਰਾਤ ਏ ਹੁੰਦਾ

— ਕਿੰਨੀਆਂ ਅਨਗਿਣ ਅਨਗਿਣ ਅੱਖਾਂ
ਮੇਰੇ ਚਿਹਰੇ ਤੋਂ ਦੀ ਲੰਘਣ

— ਤੇ ਉਹ ਜੋ ਸਨ **ਮੇਰੀਆਂ** ਆਪਣੀਆਂ ਅਸਲੀ ਅੱਖਾਂ
ਕਿਥੇ ਗਈਆਂ ?

— ਅੱਖਾਂ ਤੋਂ ਛੁੱਟ
ਹੋਰ ਵੀ ਨਕਸ਼ ਨੇ
ਚਿਹਰੇ 'ਤੇ ਆਉਂਦੇ ਤੇ ਲੰਘਦੇ
— ਨਕਸ਼, ਜੋ ਦਫਤਰਾਂ ਵਿਚ ਉਘੰਲਾਉਂਦੇ
ਹੁੰਮ ਵਿਚ ਜੀਂਦੇ
ਮਿੱਟੀ ਪੁਟਦੇ, ਮਿੱਟੀ ਫਕਦੇ
ਲੋਹਾ ਕੁਟਦੇ, ਅੱਗ ਵਿਚ ਢਲਦੇ, ਚਾਨਣ ਪੀਂਦੇ

— ਨਕਸ਼ ਜੋ ਪੱਥਰ ਵੀ, ਹੰਝੂ ਵੀ, ਅਤੇ ਆਵਾਜ਼ਾਂ
ਤਿੱਖੇ, ਤਰਾਸ਼ੇ ਹੋਏ, ਬੇਡੌਲੇ
ਰੋਟੀ ਦੇ ਟੁੱਕ, ਹਾਬੜੀਆਂ ਭੁੱਖਾਂ ਅਤੇ ਤ੍ਰਿਪਤੀਆਂ

— ਨਕਸ਼, ਜੋ ਦੁੱਧੋਂ ਸੱਖਣੇ ਹਨ ਤੇ ਚਾਹ ਵਿਚ ਡੁੱਬੇ

ਨਫਰਤਾਂ ਥੁਕਦੇ
ਸੜਕਾਂ ਗਾਹੁੰਦੇ
ਖੋਟੇ ਸਿੱਕਿਆਂ ਦੇ ਭਾਅ ਵਿਕਦੇ
ਗੁੰਗੇ, ਬੋਲੇ
ਹਸੱਦੇ, ਰੋਂਦੇ
ਟੁੱਟੇ ਹੋਏ ਕਈ ਸਾਜ਼ ਟੁਣਕਦੇ

— ਨਕਸ਼, ਜੋ ਮਮਤਾ ਦੇ, ਗੁੱਸੇ ਦੇ
ਕੰਡਿਆਲੇ ਤੇ ਮਾਖਿਓਂ ਮਿੱਠੇ

— ਨਕਸ਼, ਜੋ ਚੰਨ ਦੇ ਤੇ ਵਾਵਾਂ ਦੇ ਤੇ ਧਰਤੀ ਦੇ...

— ਕਿੰਵ ਇਕ ਚਿਹਰਾ ਬਣ ਕੇ ਮੈਂ ਇੰਵ
ਕਈਆਂ ਚਿਹਰਿਆਂ ਵਿਚ ਟੁਟਦਾ ਹਾਂ
ਜਾਂ ਕਈ ਟੁੱਟੇ ਚਿਹਰੇ ਜੁੜ ਕੇ
ਮੇਰਾ ਇਕ ਚਿਹਰਾ ਬਣਦੇ ਹਨ

— ਬਚਪਨ ਪਿੱਛੋਂ ਨਕਸ਼ ਗਵਾਚ ਗਏ ਜੋ ਮੇਰੇ
ਲਭ ਰਿਹਾ ਹਾਂ।

— o —

# ਜੰਗ ਦੇ ਪਰਛਾਵੇਂ—ਦੋ ਕਵਿਤਾਵਾਂ

ਮੋਹਨਜੀਤ

## ੧. ਸ਼ਰਨਾਰਥੀ

ਮੈਂ ਜ਼ਿੰਦਗੀ ਭਰ ਵਿਲਕਿਆ ਹਾਂ
ਕੋਈ ਰੇਖਾ ਮਿਲੇ ਮੈਨੂੰ
ਜੋ ਮੇਰੀ ਮੱਚਦੀ ਹੋਈ ਲਗਨ ਨੂੰ ਕੁਝ ਸੀਖਦੀ ਜਾਵੇ

ਮੈਂ ਜਦ ਧੁੰਦਾਂ ਚੀਰਦਾ
ਇਕ ਇਕ ਖੰਭੇ ਦੀ ਦੂਰੀ ਪਾਰ ਕਰਦਾ ਹਾਂ
ਧੁੰਦਲੀਆਂ ਬਤੀਆਂ ਦੀ ਰੌਸ਼ਨੀ
ਆਖਿਰ ਤਾਂ ਬੁਝਣੀ ਹੈ
ਮੇਰਾ ਜੀਅ ਹੋਰ ਘਿਰਦਾ ਹੈ
ਮੇਰੀ ਇਹ ਆਤਮਾ ਪਹਿਲਾਂ ਹੀ ਅੰਤਾਂ ਦੀ ਵਿਆਕੁਲ ਹੈ

ਮੇਰੇ ਘਰ ਤੋਂ ਪਰੇ ਕੁਝ
ਕੁਝ ਕੁ ਮੀਲ 'ਤੇ
ਅਜੇ ਵੀ ਗੋਲੀਆਂ ਦਾ ਮੀਂਹ
ਹਵਾ ਵਿਚ ਵਿਹੁਲੀਆਂ ਗੈਸਾਂ
ਮਨੁੱਖੀ ਮਾਸ ਦੀ ਬੂ, ਅੰਬਰੀਂ ਇਲ੍ਹਾਂ ਦੀਆਂ ਡਾਰਾਂ
ਤੇ ਮੇਰੀ ਵਿਲਕਦੀ ਰੂਹ
ਇਕ ਇਕ ਖੰਭੇ ਦੀ ਦੂਰੀ ਪਾਰ ਕਰਦੀ ਹੈ

ਇਹ ਕਿਸ ਤੀਰਥ ਦੀ ਯਾਤਰਾ ਲਈ ਤੁਰੀਆਂ ਵਹੀਰਾਂ ਨੇ !
ਨ ਸਿਰ 'ਤੇ ਰੰਗਲੀਆਂ ਚੁੰਨੀਆਂ
ਨ ਚਿੰਤਾ ਦੇ ਮਿਟੇ ਹੋਏ ਦਾਗ਼ ਚਿਹਰੇ 'ਤੇ
ਇਹ ਕਿੱਥੇ ਜਾਕੇ ਠਹਿਰਨਗੇ ?

ਇਹ ਸਾਊ ਤੀਵੀਆਂ
ਜੋ ਪਰਦਿਆਂ ਵਿਚ ਰਹਿਣ ਹੋਈਆਂ ਸਨ
ਇਹ ਮੁਟਿਆਰਾਂ
ਜਿਨ੍ਹਾਂ ਦੇ ਚਾਅ ਕੁਆਰੇ ਨੇ ਤੇ ਅਣਤੱਕੇ ਹੋਏ ਰਾਜ਼
ਇਸ ਭੁੱਖੇ ਬਿਰਧ ਤੇ ਗੱਭਰੂ
ਇਹ ਨਿੱਕੇ ਫੁੱਲ
ਜੋ ਦਿਨ ਚੜ੍ਹਦੇ ਹੀ ਜ਼ਿੰਦਗੀ ਨੂੰ ਜਗਾਉਂਦੇ ਨੇ
ਇਹ ਕਿਸ ਪਾਸੇ ਤੁਰੇ ਜਾਂਦੇ ?

ਕੀ ਉੱਥੇ ਮਹਿਕ ਉਡਦੀ ਹੈ ?
ਜਾਂ ਹੈ ਰੋਟੀ ਬੜੀ ਸਸਤੀ ?
ਤੇ ਮੁਟਿਆਰਾਂ ਲਈ
ਆਪਣੇ ਕੁਆਰੇ ਚਾਅ ਦਿਖਾਵਣ ਦੀ ਜਗ੍ਹਾ ?
ਜਾਂ ਬਾਲਾਂ ਦੇ ਲਈ ਪਾਰਕ ?

ਇਹ ਕਿਸ ਪਾਸੇ ਤੁਰੇ ਜਾਂਦੇ ?
ਇਹ ਕਿਸ ਪਾਸੇ ਤੁਰੇ ਜਾਂਦੇ ?

'ਤੇ ਮੈਂ ਰੇਖਾ ਨੂੰ ਲੱਭਦਾ
ਇਕ ਇਕ ਖੰਭੇ ਦੀ ਦੂਰੀ ਪਾਰ ਕਰਦਾ ਹਾਂ

— o —

## ੨. ਵਿਲਕਦੀ ਮਾਂ ਦਾ ਗੀਤ

ਸਿਰ ਤੇ ਜੰਗ-ਵਿਮਾਨ
ਦੂਧੀਆ ਧੂੰਏ
ਬੰਨਿਆਂ 'ਤੇ ਪਲਮੇਂ ਪ੍ਰਛਾਵੇਂ
ਬਾਰ ਬਾਰ ਵਜਦੇ ਹੋਏ ਸਾਇਰਨ
ਡਰੀਆਂ ਰੁੱਤਾਂ, ਕੰਬਦੇ ਹਾਸੇ
ਚੰਦਰੀਆਂ ਚੰਦਰੀਆਂ ਸੋਆਂ—

ਚੁੱਪ ਕਰ ! ਚੁੱਪ ਕਰ !
ਮੇਰੇ ਬੱਚੇ !
ਚੁੱਪ ਕਰ ! ਚੁੱਪ ਕਰ ;

— o —

# ਦੋ ਕਵਿਤਾਵਾਂ

ਹਰਭਜਨ ਹੁੰਦਲ

ਤੈਨੂੰ 'ਵਾ ਵਿਚ ਤਲਵਾਰਾਂ ਮਾਰਨ ਦੀ ਆਦਤ ਹੈ
ਤੂੰ ਹਾਲੀ ਜ਼ਿੰਦਗੀ ਦੇ
ਕਾਲੇ ਚਿੱਟੇ ਰੰਗ ਨਹੀਂ ਤੱਕੇ।
ਤੂੰ ਨਹੀਂ ਖਾਧੇ ਅਜੇ ਤੀਕ
ਤੋਟਾਂ ਦੇ ਧੱਕੇ।

ਤੂੰ ਪੁੱਛਨੀਂ ਏਂ,
"ਸਾਰੀ ਤਨਖਾਹ ਕਿਥੇ ਜਾਵੇ ?
ਹਰ ਪਹਿਲੀ ਨੂੰ
ਪਿਛਲਾ ਲਹਿਣਾ ਹੀ ਲਾਹੁੰਦੇ ਹੋ ?
ਕਿਉਂ ਨਹੀਂ ਆਪਾਂ ਲੋਕਾਂ ਵਾਂਗੂ,
ਬੈਂਕ ਵਿਚ ਹਿਸਾਬ ਖੋਲ੍ਹਦੇ ?"

"ਕਿੰਨੀ ਵੇਰੀਂ ਤੈਨੂੰ ਇਹ ਗੱਲ ਦੱਸ ਚੁਕਾ ਹਾਂ
ਮੈਂ ਨਹੀਂ ਕਿਸੇ ਧਨੀ ਦਾ ਜਾਇਆ,
ਮੈਂ ਤਾਂ ਜਿਨਸਾਂ ਦੀ ਮੰਡੀ ਵਿਚ
ਰੋਜ਼ ਦਿਹਾੜੀ,
ਕੁਝ ਸਿੱਕਿਆਂ ਲਈ
ਆਪਣੀ ਮਿਹਨਤ ਵੇਚਣ ਵਾਲਾ।"

ਤੂੰ ਚਾਹੁੰਨੀ ਏਂ,
'ਆਪਾਂ ਉਡਣ-ਖਟੋਲੇ, ਬਹਿਕੇ
ਅੰਬਰ ਦੀ ਟੀਸੀ ਤੇ ਚੜ੍ਹੀਏ।
ਜਿਥੋਂ ਧਰਤੀ ਵਲ ਨੂੰ ਤੱਕਿਆਂ,
ਹਰ ਸ਼ੈ ਹੀ ਸਤਰੰਗੀ ਜਾਪੇ।'

"ਪਰ ਤੂੰ ਹਾਬੜੀਆਂ ਲੋਕਾਂ ਦੇ ਮੂੰਹ ਨਹੀਂ ਤੱਕੇ,
ਤੈਨੂੰ ਇਸ ਦੀ ਸਾਰ ਨਹੀਂ ਹੈ,
ਇਸ ਧਰਤੀ ਤੇ ਜਿਉਂਦੇ ਸੁਪਨੇ,
ਕਬਰਾਂ ਪੁੱਟ ਕੇ,
ਆਪਣੇ ਹੱਥੀਂ ਦੱਬਣੇ ਪੈਂਦੇ ।

ਤੂੰ ਕਹਿਨੀ ਏਂ,
"ਇਹ ਕੀ ਫੇਰ ਕੌੜੀਆਂ ਗੱਲਾਂ ਛੋਹ ਬੈਠੇ ਹੋ
ਕਿਉਂ ਨਹੀਂ ਕੋਈ,
ਮਿੱਠੀ ਅਤੇ ਪਿਆਰੀ ਜੇਹੀ ਗੱਲ ਸੁਣਾਉਂਦੇ",
ਤੂੰ ਨਾ ਜਾਣੇ,
ਸੱਚ ਸਦਾ ਹੀ ਕੌੜਾ ਹੁੰਦਾ,
ਕਿਥੋਂ ਇਸ ਵਿਚ
ਮੈਂ ਮਿਸ਼ਰੀ ਦੀ ਚਿੱਪਰ ਖੋਰਾਂ ।

੨.

ਮੇਰੇ ਕਮਰੇ ਦੀ ਇਕ ਬਾਰੀ,
ਪਛਮ ਪਾਸੇ ਨੂੰ ਖੁਲ੍ਹਦੀ ਹੈ ।

ਨਿਤ ਸ਼ਾਮ ਨੂੰ ਇਸ ਦੇ ਵਿਚੋਂ
ਮੈਂ ਢਲਦੇ ਸੂਰਜ ਨੂੰ ਤੱਕਾਂ,
ਜਿਹੜਾ ਧਰਤੀ ਦੇ ਉਸ ਟੋਟੇ ਉਹਲੇ
ਛਿਪ ਜਾਂਦਾ ਹੈ,
ਜਿੱਥੇ ਕਦੇ ਮੈਂ ਪਹਿਲ-ਵਰੇਸੇ,
ਪਹਿਲੀ ਵੇਰ ਮੁਹੱਬਤ ਕੀਤੀ ।

ਰਾਤ ਸਮੇਂ ਮੈਂ ਇਸ ਬਾਰੀ ਚੋਂ
ਚੰਦਰਮਾ ਦੀ ਟਿੱਕੀ ਤੱਕਦਾਂ,
ਅਤੇ ਤਾਰਿਆਂ ਨਾਲ ਖੇਡਦਾਂ ।

ਇਹ ਬਾਰੀ ਕਿ ਜਿਸ ਵਿਚੋਂ ਮੈਂ
ਇਕ ਭਵਿਸ਼ ਦੇ ਨਕਸ਼ ਵੇਖਦਾਂ;
ਜਦ ਕਿ ਮੇਰੀ ਅਤੇ ਗਵਾਂਢੀ

ਈ ਧਰਤੀ ਤੇ
ਔਝੜ ਅਤੇ ਔਖੀਆਂ ਵਾਟਾਂ ਲੰਘ ਕੇ,
ਸੱਜ-ਬਹਾਰਾਂ,
ਹਰ ਬੂਹੇ ਤੇ ਦਸਤਕ ਦੇਣੀ,
ਹਰ ਘਰ ਦਾ ਵਿਹੜਾ ਮਹਿਕਾਉਣਾ ।

ਕਈ ਦਿਨਾਂ ਤੋਂ ਇਹ ਬਾਰੀ ਮੈਂ
ਡਰਦੇ ਮਾਰੇ ਬੰਦ ਕੀਤੀ ਹੈ ।
ਇਸ ਦੇ ਨੀਲੇ ਸ਼ੀਸ਼ਿਆਂ ਉਤੇ,
ਗੱਤੇ ਦੇ ਨੇ ਟੋਟੇ ਲਾਏ ।
ਤੇ ਕੁਝ ਕਦਮ ਦੁਰਾਡੇ ਹੋ ਕੇ
ਜਾਚਣ ਲੱਗਦਾਂ,
"ਚਾਨਣ ਦੀ ਕੋਈ ਕਿਰਨ ਤਾਂ ਨਹੀਂ,
ਇਸ ਚੋਂ ਲੰਘਦੀ"

ਜਦੋਂ ਕਦੇ ਫਿਰ ਕਾਲੀ ਰਾਤੇ
ਅੰਬਰ ਉਤੋਂ,
ਬੰਬਾਰਾਂ ਦੀ ਘੂਕ ਸੁਣੇਂਦੀ,
ਤੇ ਖਤਰੇ ਦਾ ਘੁੱਘੂ ਬੋਲੇ,
ਮੈਂ ਆਪਣੀ ਬੀਵੀ ਤੇ ਬੱਚੀ ਨੂੰ ਲੈਕੇ
ਇਕ ਨੁੱਕਰ ਵਿਚ ਦੜ ਜਾਂਦਾ ਹਾਂ ।

ਸੋਚ ਰਿਹਾ ਹਾਂ,
ਕਦੋਂ ਤੀਕ ਇਹ ਬਾਰੀ ਈਕਣ
ਬੰਦ ਰਹੇਗੀ ।
ਬਾਰੀ ਜਿਸ ਚੋਂ
ਮੈਂ ਲਹਿੰਦੇ ਦੀ ਲਾਲੀ ਤੱਕਾਂ,
ਅਤੇ ਭਵਿਸ਼ ਦੇ ਨਕਸ਼ ਵੇਖਦਾਂ ।

— o —

## ਆਪਣੀ ਅੱਗ ● ਪਰਾਇਆ ਸੇਕ

ਰਵਿੰਦਰ ਰਵੀ

ਗਲਾਂ ਵਿਚ ਖ਼ੁਸ਼ਕ ਆਵਾਜ਼ਾਂ ਲਈ,
ਰੁੰਧ ਗਏ ਦੂਜੇ ਗਲਾਂ ਵਿਚ ।
ਨਜ਼ਰ ਪੱਥਰਾਈ
ਤੇ ਪਲਕਾਂ ਹੇਠ ਘੁੰਮਦੀ ਅੱਖ,
ਵਿਰਵੀ ਦਿਸ਼ਾ ਤੋਂ,
ਜੋਤ ਅੰਨ੍ਹੀਂ ਲੈ ਤੁਰੀ, ਕਿ
ਰਾਹ ਸੁਜਾਖੇ ਹੋਣਗੇ ।

ਆਪਣੀ ਇਕੱਲ ਦੇ
ਅਹਿਸਾਸ ਤੋਂ ਡਰਦੇ ਹੋਏ,
ਦੂਜਿਆਂ ਦੇ ਮਾਧਿਅਮ 'ਚੋਂ ਬੋਲੀਏ ।
ਆਪਣੀ ਅੱਖ ਦੇ ਖ਼ੁਸ਼ਕ ਅੱਥਰੂ ਪਏ
ਦੂਜਿਆਂ ਦੇ ਰੁਦਨ ਵਿੱਚੋਂ ਟੋਲੀਏ ।

ਆਪਣੇ ਅਰਥ,
ਨਿਰਾਰਥਕ—
ਕਲਮ ਦੀ ਨੋਕ 'ਤੇ ਟੁੱਟ ਭੱਜ ਰਹੇ
ਅੱਖਰਾਂ ਦੇ ਜੋੜ ਤੋਂ ਹਾਸਿਲ ਹੋਈ
ਨਾ-ਮੁਕੰਮਲ
ਸ਼ਬਦ-ਚੁੱਪ ਵਿਚ ਰੋਲੀਏ ।

ਜ਼ਿਹਨ ਦੇ ਜੰਜਾਲ ਵਿਚ
ਉਲਝੀਆਂ ਹੋਈਆਂ ਆਵਾਜ਼ਾਂ ਦੇ ਸੰਕੇਤ,

ਸੱਖਣੇ ਜੀਵਨ ਦੀ ਊਣੀ
ਬੋਲ ਬਾਣੀ
ਦਾ ਪਏ ਮੌਜੂ ਉਡਾਣ।

ਪਰ ਅਸੀਂ ਬੇਬਸ
ਅੰਤਰਝਾਤ ਤੋਂ ਡਰਦੇ ਹੋਏ,
ਦੂਜੇ ਦੀ ਇਕੱਲ ਨੂੰ ਵੀ
ਆਪਣੇ ਇਕਲਾਪੇ ਦਾ ਭਰਵਾਂ ਸੰਗ ਸਮਝ,
ਆਪਣੇ ਅਰਥਾਂ ਲਈ ਬੇਗਾਨੇ
ਬੋਲ ਢੂੰਢਦੇ ਟੋਲੀਏ।
ਹੋਂਦ ਆਪਣੀ ਨੂੰ
ਪਰਾਈ ਨਜ਼ਰ ਦੇ ਵਿਚ ਤੋਲੀਏ।

ਸਾਡੀ ਹਾਲਤ
ਠੰਡ ਵਿਚ ਠਿਠਰੇ ਹੋਏ
ਉਸ ਮੁਸਾਫਰ ਵਾਂਗ, ਜੁ
ਬਾਲ ਆਪਣੀ ਅੱਗ
ਤੁਰਦਾ ਹੈ
ਪਰਾਏ ਸੇਕ ਦੀ ਤਲਾਸ਼ ਵਿਚ।

— o —

# ਦੋ ਕਵਿਤਾਵਾਂ

ਸੁਰਿੰਦਰ ਗਿੱਲ

੧.

'ਖਾਲੀ ਪੀਪਾ
ਠੰਡਾ ਚੁੱਲ੍ਹਾ
ਘਰ ਵਿਚ ਮੇਰਾ ਦਮ ਘੁਟਦਾ ਹੈ।"

"ਫ਼ਿਰ ਉਹੀ ਸ਼ਾਮ
ਚਲੋ ਮਾਦਾਮ !
ਪਿਆਰੀਆਂ ਸੜਕਾਂ
ਖ਼ੁਸ਼ ਖ਼ੁਸ਼ ਦਿਸਦੇ
ਸੁੰਦਰ ਮਿੱਤਰ।
ਫਿਰ ਚਿੱਤ ਨੂੰ ਗਰਮਾਈਏ,
ਜ਼ਰਾ ਹੋਸ਼ ਵਿਚ ਆਈਏ।
ਮੇਕ-ਅੱਪ ਕਰੋ ਕਿ ਫੁੱਲ ਬਣ ਜਾਓ !
ਕਾਫ਼ੀ ਹਾਊਸ 'ਚ
ਅਧ ਖਿੜੀ ਕਲੀ ਵਾਂਗ ਮੁਸਕਾਉ।
ਰਾਤੀਂ ਜਿੰਨ ਦੇ ਨੀਮ ਨਸ਼ੇ ਵਿਚ
ਮੇਰੇ ਮਿੱਤਰ
ਤੇਰੇ ਬੁਲ੍ਹਾਂ ਤੇ ਪਿਆਲਿਆਂ ਵਿਚ ਅੰਤਰ ਭੁੱਲੇ।
ਯਾਰ ਮੇਰੇ ਵੀ ਭੋਲੇ ਪੰਛੀ।
ਅਜੇ ਤੂੰ ਮੇਰਾ ਵੇਖਿਆ ਕੀ ਹੈ ?
ਅਜੇ ਸਿਰਫ਼ ਦਿੱਲੀ, ਡਲਹੌਜ਼ੀ ਅਤੇ ਮਸੂਰੀ।
ਜੇਕਰ ਕਿਤੇ ਬੰਬਈ, ਮਦਰਾਸ ਜਾਂ ਫਿਰ ਕਲਕੱਤੇ ਚੱਲੇਂ।
ਐਨੇ ਦੋਸਤ
ਤੈਨੂੰ ਨਸ਼ੇ ਦੇ ਸਾਗਰ ਵਿਚ ਡੁਬੋ ਦੇਵਣਗੇ।
ਰੰਗਾਂ ਅਤੇ ਸੁਗੰਧਾਂ ਵਿਚ ਨੁਹਾ ਦੇਵਣਗੇ।

ਕੀ ਕਹਿੰਦੇ ਹੋ ?
ਪਹਿਲੇ ਮਿੱਤਰ ?
ਨਾ ਨਾ ਦੁਖਦੀ ਰਗ ਨਾ ਛੇੜੋ !
ਮੈਂ ਕੀ ਇਤਨਾ ਹੀ ਘਟੀਆ ਹਾਂ !
ਉਹ ਤਾਂ ਮੇਰੇ ਭੁੱਖ ਨੰਗ ਦੇ ਸਾਥੀ ।
ਸਭਨਾਂ ਦੇ ਕੋਟਾਂ ਦੀਆਂ ਜੇਬਾਂ ਫਟੀਆਂ ਹੋਈਆਂ
ਤੇਨੂੰ ਪਤੈ ।
ਮੈਂ ਪੂਰੇ ਚੰਨ ਦੀਆਂ ਰਾਤਾਂ ਨੂੰ ਭਟਕਣ ਦਾ ਰੋਗੀ
ਕਦੇ ਕਦੇ ਜਦ ਖੋਹ ਪੈਂਦੀ ਸੀ
ਉਨਾਂ ਦੇ ਸੰਗ ਹੀ
ਦਿਨ ਪੂਰੇ ਕਰਨੇ ਪੈਂਦੇ ਸਨ ।
ਛੱਡ ਇਹ ਗੱਲਾਂ...
ਪਛੜ ਨਾ ਜਾਈਏ
ਓ ਰਿਕਸ਼ਾ ! ਚੱਲ ਰੋਕਸੀ ਤੀਕਰ ।"

੨.

ਜਾਣਦੇ ਹਾਂ
ਕਿ ਮਿਲਣੀ ਦੀ ਇਸ ਰੁੱਤ ਨੇ
ਇਕ ਦਿਨ ਰੂਪ ਬਦਲਨਾ ।

ਨਾ ਉਮਰਾਂ ਦਾ ਸਾਥ
ਨਾ ਇਸਦੀ ਇੱਛਾ ਕੋਈ ।
ਜੋ ਦਿਨ ਹਸਦਿਆਂ ਲੰਘ ਜਾਵੇ
ਵਡਭਾਗਾ ਸੋਈ ।

ਫਿਰ ਵੀ ਮਨ ਨੂੰ
ਫਿਕਰ ਦਾ ਚੂਹਾ ਟੁਕ ਟੁਕ ਖਾਵੇ ।
ਮਿਲਣੀ ਦੇ ਫੁੱਲ ਉਤੇ
ਕਿਸੇ ਸਹਿਮ ਦੀ ਛਾਇਆ ।

ਵਿਛੜਨ ਵੇਲੇ
ਫਿਰ ਕਿਉਂ ਮਨ ਵਿਚ ਖੋਹ ਪੈਂਦੀ ਹੈ ?
ਇਕ ਦੂਜੇ ਦਾ ਚਿਹਰਾ
ਫਿਰ ਕਿਉਂ ਅਪਣਾ ਜਾਪੇ ?

— ੦ —

# ਤਿੰਨ ਕਵਿਤਾਵਾਂ

ਗੁਰਦੀਪ

## ੧.

ਮੇਰੇ ਰਾਹਾਂ ਨੂੰ ਅਚਾਨਕ ਹੀ ਨਿਵਾਜਣ ਵਾਲਿਆ
ਅਲਵਿਦਾਅ ਆਖੇ ਬਿਨਾਂ ਹੋਣਾ ਨਹੀਂ ਮੈਥੋਂ ਗੁਜ਼ਰ
ਸ਼ੁਕਰੀਆ ਰਾਹਾਂ ਦਾ ਕਰ ਆਵਾਂ ਜ਼ਰਾ
ਰਾਹ ਗਿਰੀ ਦੀ ਰਸਮ ਦੇ ਮੈਂ ਜਾ ਲਵਾਂ ਸਦਕੇ ਨਕਿਰ
ਮੇਰੇ ਮਾਣਾਂ ਤੇ ਗ਼ਰੂਰਾਂ ਦੀ ਪਹੁੰਚ ਵੀ ਹੈ ਬੜੀ
ਵਕਤ ਨੂੰ ਦੱਸਣ ਦਾ ਮੈਨੂੰ ਹਕ
ਇਨ੍ਹੇ ਆਖਿਰ ਦੇਖਿਐ ਯਾਰਾਂ ਨੂੰ ਹਰ ਇਕ ਹਾਲ ਵਿਚ
ਇਕ ਦਮ ਘੜੀਆਂ ਨੂੰ ਐਡਾ ਮਰਤਬਾ ਮਿਲਦਾ ਨਹੀਂ
ਇੰਞ ਵੀ ਰਾਹਾਂ ਤੇ ਡੁਲ੍ਹੀ ਹੈ ਕਦੀ ਸੈਦੀਵਤਾ !
ਇਞ ਵੀ ਹੌਲਾ ਕਦੀ ਹੋਇਆ ਹੈ ਅਜ਼ਲਾਂ ਦਾ ਨਿਕਟ !
ਕੌਣ ਹੈ ਰਾਹਾਂ ਤੇ ਏਦਾਂ ਜਾਂਦਿਆਂ
ਵਸਲ ਤੇ ਫ਼ੁਰਕਤ ਪਵਾ ਕੇ ਝੋਲ ਵਿਚ
ਆਮ ਕਦਮਾਂ ਨਾਲ ਹੀ ਜਾਵੇ ਗੁਜ਼ਰ
ਮੇਰੇ ਰਾਹਾਂ ਨੂੰ ਅਚਾਨਕ ਹੀ ਨਿਵਾਜਣ ਵਾਲਿਆ
ਅਲਵਿਦਾਅ ਆਖੇ ਬਿਨਾਂ ਹੋਣਾ ਨਹੀਂ ਮੈਥੋਂ ਗੁਜ਼ਰ
ਸ਼ੁਕਰੀਆ ਰਾਹਾਂ ਦਾ ਕਰ ਆਵਾਂ ਜ਼ਰਾ
ਤੂੰ ਜਿਨ੍ਹਾਂ ਤੋਂ ਲੰਘਣਾ ਕੀਤਾ ਮੁਹਾਲ
ਤੂੰ ਜਿਨ੍ਹਾਂ ਨੂੰ ਸੌਖਿਆਂ ਕੀਤਾ ਅਜਬ

## ੨.

ਹੋਰ ਕਿਨਾਂ ਦਰਦ ਤੇਰੇ ਕੋਲ ਹੈ
ਹੋਰ ਕਿਨੇ ਕਤਲਗਾਹ ਦੇ ਮਰਹਲੇ
ਹੋਰ ਕਿਨੇ ਖਾਰ ਰਾਹਾਂ ਵਿਚ ਨੇ
ਹੋਰ ਕਿਨੇ ਥੱਲ ਨੇ ਰਾਹੀ ਸਾਹਮਣੇ
ਦੇਖ ਮੈਨੂੰ ਆਪਣਾ ਹਮਰਾਜ਼ ਕਹਿ
ਦੇਖ ਮੈਨੂੰ ਆਪਣਾ ਇਤਬਾਰ ਦੇਹ
ਡੀਕ ਲਾ ਕੇ ਪੀ ਲਵਾਂਗਾ ਦਰਦ ਮੈਂ

ਲੱਖਾਂ ਜਾਨਾਂ ਜਾਨ ਮੇਰੀ ਕੋਲ ਨੇ
ਕਤਲਗਾਹਾਂ ਵਾਸਤੇ
ਇਕੋ ਵਾਰੀ ਸਾਰੇ ਖਾਰਾਂ ਦੀ ਜ਼ੁਬਾਂ ਤਰ ਕਰ ਦਵਾਂ
ਮੈਨੂੰ ਦਿਲ ਉੱਤੇ ਭਰੋਸਾ ਹੈ ਅਜੇ
ਖਿਲਰੇ ਦੀਵਾਨਗੀ ਦੇਵਾਲਹਾਲੀ ਪ੍ਰੀਤਮਾਂ
ਰਖਦੇ ਨੇ ਪਹੁੰਚ ਛਾਵਾਂ ਕਰਨ ਦੀ
ਦੂਰ ਤੋਂ ਬਲਦੇ ਥਲਾਂ ਦੇ ਰਾਹ ਤੇ
ਦੇਖ ਮੈਨੂੰ ਆਪਣਾ ਹਮਰਾਜ਼ ਕਹਿ
ਦੇਖ ਮੈਨੂੰ ਆਪਣਾ ਇਤਬਾਰ ਦੇਹ
ਹੋਰ ਕਿਨਾ ਦਰਦ ਤੇਰੇ ਕੋਲ ਹੈ

੩

ਇਹ ਜੋ ਨਕਸ਼ ਦਰਦ ਬਣਕੇ ਖਾਬਾਂ 'ਚ ਲਹਿ ਰਹੇ ਨੇ
ਰੁੱਤਾਂ ਦੀ ਦਿਲ ਲਗੀ ਹੈ ਸਮਿਆਂ ਨੂੰ ਮਾਮਲੇ ਨੇ
ਕਿਸ ਨਾਲ ਤੁਰ ਰਹੇ ਸੀ ਚੇਤਾ ਨਹੀਂ ਅਸਾਨੂੰ
ਰਾਹਾਂ 'ਚ ਕਾਫਲੇ ਨੇ ਮੰਜ਼ਲ ਤੇ ਕਾਫਲੇ ਨੇ
ਸਾਥੀ ਬਣੇਗਾ ਕੋਈ ਜਾਂਦੇ ਸਿਤਾਰਿਆਂ ਦਾ
ਇਹ ਕਹਿਕੇ ਜਾਣ ਵਾਲੇ ਸ਼ਾਮਾਂ ਨੂੰ ਜਾ ਮਿਲੇ ਨੇ
ਉਹ ਗ਼ਮ ਦਿਲਾਂ ਦਾ ਹਾਕਮ ਉਹ ਹੁਸਨ ਜਾਂ ਦਾ ਮਾਲਕ
ਬੇਫਿਕਰੀਆਂ ਦੀ ਛਾਵੇਂ ਸਾਡੇ ਜਨੂੰ ਪਲੇ ਨੇ
ਹਰ ਵਕਤ ਚਾਹ ਰਹੇ ਨੇ ਕਾਤਲ ਨੂੰ ਸਾਹਮਣੇ ਜੋ
ਉਹ ਕੌਣ ਸ਼ੌਕ ਹੋਏ ਉਹ ਕੌਣ ਵਲਵਲੇ ਨੇ
ਮੇਰੇ ਸ਼ੌਕ ਦੀ ਤਸੱਲੀ ਹੋਈ ਨਾ ਕਾਤਲਾਂ ਤੋਂ
ਘਬਰਾ ਕੇ ਆਖ ਦਿਤਾ : ਇਹ ਲੋਕ ਮਨਚਲੇ ਨੇ
ਮੈ ਦਾ ਯਕੀਨ ਆਖਿਰ ਇਜ਼ਤ ਬਚਾ ਗਿਆ ਹੈ
ਸਾਕੀ ਤੇਰੇ ਸ਼ਰਾਬੀ ਡਿਗ ਡਿਗ ਕੇ ਸੰਭਲੇ ਨੇ
ਸਾਨੂੰ ਸਮਝ ਨਾ ਆਈ ਹਿਸੇ ਦੀ ਇਹ ਸਿਆਸਤ
ਹਰ ਇਕ ਨੂੰ ਕੁਝ ਤਸੱਲੀ ਹਰ ਇਕ ਨੂੰ ਕੁਝ ਗਿਲੇ ਨੇ
ਇਕ ਜਾਮ ਰੌਣਕਾਂ ਦਾ ਜੀਵੇ ਸ਼ਰਾਬ ਖਾਨਾ
ਕੁਝ ਹੋਰ ਜਾਮ ਖਾਲੀ ਮਹਿਫਲ 'ਚ ਆ ਰਲੇ ਨੇ
ਔਂਦੀ ਹੈ ਜੋ ਤਸੱਲੀ ਰਲ ਰਲ ਕੇ ਬੁੱਲਿਆਂ ਨਾ
ਕਿਸ ਤਰਫ ਸ਼ਾਮ ਲੱਥੀ ਕਿਸ ਤਰਫ ਦਿਨ ਢਲੇ ਨੇ
ਫਿਰ ਛਿੜ ਪਈ ਲੜਾਈ ਦਾਅਵੇ ਦੇ ਮਾਮਲੇ ਤੇ
ਗ਼ੈਰਾਂ ਦੇ ਕੋਲ ਲਸ਼ਕਰ ਸਾਡੇ ਕੋ, ਹੌਸਲੇ ਨੇ

# ਸਾਵਿਆਂ ਦਾ ਮੇਲ ਵਰਜਿਤ

ਸੁਰਜੀਤ ਰਾਮਪੁਰੀ

ਤੂੰ ਵਿਵਾਹਿਤ
ਮੈਂ ਵਿਵਾਹਿਤ
ਆਪਣਾ ਹੈ ਪਿਆਰ ਵਰਜਿਤ
ਆਪਣਾ ਮਿਲਣਾ ਵਿਵਰਜਿਤ
ਆਪਣਾ ਇਕਰਾਰ ਵਰਜਿਤ ।

ਫਿਰ ਤੂੰ ਮੇਰੇ ਜਾਣ ਉੱਤੇ
ਕਿਉਂ ਦੁਖੀ ਹੋਵੇਂ ?
ਕਿਉਂ ਪੀੜਤ ?
ਚੰਗੀ ਨਹੀਂ ਤੇਰੀ ਇਹ ਆਦਤ ।

ਤੇਰੇ ਜੀਵਨ ਦੇ ਉੱਤੇ ਹੈ
ਜਦ ਮੇਰਾ ਅਧਿਕਾਰ ਵਰਜਿਤ
ਜ਼ਿੰਦਗੀ, ਮੇਰੇ ਲਈ ਕਿਉਂ ?
ਤੇਰਿਆਂ ਹੋਠਾਂ ਨੂੰ ਚੁੰਮਣਾ
ਜਦ ਕਿ ਮੇਰਾ ਹੱਕ ਨਹੀਂ ਹੈ,
ਮੁਸਕਣੀ, ਮੇਰੇ ਲਈ ਕਿਉਂ ?
ਸਾਂਝੀਆਂ ਕੰਧਾਂ ਦੇ ਉਹਲੇ
ਪਲ ਰਹੀ ਕੋਝੀ ਬਗਾਵਤ !

ਤੇਰੀ ਰੂਹ ਨੂੰ ਗੀਤ ਵਰਗੀ
ਇਕ ਸਿਫਤ ਦੀ ਲੋੜ ਭਾਸੀ
ਮੇਰੀ ਰੂਹ ਨੂੰ ਅੰਗਾਂ ਦੀ
ਭਰਪੂਰਤਾ ਦੀ ਥੋੜ ਭਾਸੀ
ਇਸ ਲਈ ਦੋਵੇਂ ਮਿਲੇ ਹਾਂ—
ਤੈਨੂੰ ਦੁੱਖਾਂ ਦੀ ਸ਼ਕਾਇਤ !
ਮੈਨੂੰ ਭੁੱਖਾਂ ਦੀ ਸ਼ਕਾਇਤ !

ਸੋਚਦਾ ਹਾਂ :
ਸੱਚ ਤੋਂ ਬੇਮੁਖ ਹੋਕੇ
ਸੁਪਨਿਆਂ ਨੂੰ ਫੜਦੇ ਕਿਉਂ ਹਾਂ ?
ਸੋਚਾਂ ਤਾਂਘਾਂ ਦੇ ਸਤਾਏ
ਲਹੂਆਂ ਅੰਦਰ ਹੜ੍ਹਦੇ ਕਿਉਂ ਹਾਂ ?
ਤੇਰੇ ਪੱਲੇ ਨਾ ਮੁਹੱਬਤ !
ਮੇਰੇ ਪੱਞੇ ਨਾ ਹਕੀਕਤ ।

ਕਿੰਨਾ ਚਿਰ ਤੀਕਰ ਦੇ ਸਕਾਂਗੇ,
ਜ਼ਿੰਦਗੀ ਨੂੰ ਝੂਠ ਲਾਰਾ ?
ਕਿੰਨਾ ਤੀਕਰ ਬਣ ਸਕਾਂਗੇ
ਚੋਰ-ਬਾਹਾਂ ਦਾ ਸਹਾਰਾ ?
ਸਾਂਝੀ ਕੰਧ ਉਹਲੇ ਕਰਾਂਗੇ
ਕਦੋਂ ਤੱਕ ਅਰਮਾਨ ਅਰਪਿਤ ?

ਤੇਰੀ 'ਹਾਂ' ਮੇਰੀ ਨਹੀਂ ਹੈ,
ਮੇਰੀ 'ਹਾਂ' ਤੇਰੀ ਨਹੀਂ ਹੈ...
ਜੋ ਕਿ ਤੇਰੇ ਸੰਗ ਲਿਪਟੀ
ਕੋਈ ਬਾਂਹ ਤੇਰੀ ਨਹੀਂ ਹੈ...

ਇਸ ਅਸਾਵੀਂ ਦੁਨੀਆਂ ਅੰਦਰ
ਸਾਵਿਆਂ ਦਾ ਮੇਲ ਵਰਜਿਤ !
ਕੰਧਾਂ ਤੇ ਪੁਛ ਵਿਆਂ ਦੀ
ਹੈ ਜ਼ਰੂਰਤ !
ਤੂੰ ਵਿਵਾਹਿਤ !
ਮੈਂ ਵਿਵਾਹਿਤ !

## ਪੁਲਾੜ ਤੇ ਅਣੂ

ਜੋਗਾ ਸਿੰਘ

ਕਦੇ ਕਦੇ ਸੋਚਦਾ ਹਾਂ –
'ਕਿ ਤੇਰਾ ਖਤ ਆਇਆ ਹੈ'
ਤੇ ਮੇਰੀ ਹੋਂਦ
ਪੁਲਾੜ ਬਣ ਜਾਂਦੀ ਹੈ ।

ਨਹੀਂ ਨਹੀਂ
ਅੱਜ ਤੇਰਾ ਖਤ ਨਹੀਂ
ਤੇਰੀ ਖਬਰ ਆਈ ਹੈ
ਉਡਦੀ ਪੌਣ ਨੇ ਆਖਿਆ ਹੈ—
"ਕਿ ਤੂੰ ਉਵੇਂ ਹੀ
ਪਹਿਲਾਂ ਦੀ ਤਰ੍ਹਾਂ
ਜਿਉਂ ਰਹੀਏਂ, ਹੱਸ ਰਹੀਏਂ"
ਤੇ ਮੈਂ ਅਣੂ ਰਹਿ ਗਿਆ ਹਾਂ
ਅਣੂ ਜੋ ਹੋਰ ਅਣੂਆਂ ਵਿੱਚ ਟੁੱਟੇਗਾ,
ਜਾਂ ਹੋਰ ਕੁਝ ਪੈਦਾ ਕਰੇਗਾ

— ○ —

## ਪਾਲਾ

ਨਿਰਮਲ ਅਰਪਨ

ਮੌਸਮ ਕੁਝ ਕੁਝ ਬਦਲ ਗਿਆ ਹੈ
ਪਰ ਪਾਲੇ ਦਾ ਜ਼ੋਰ ਅਜੇ ਵੀ ਸਿਖਰਾਂ 'ਤੇ ਹੈ
ਹਰ ਕਕਰੀਲੀ ਰਾਤੇ ਪਸ਼ੂਆਂ ਜੇਹੀ ਬੇਚੈਨੀ ਹੈ—
ਪਲ ਪਲ ਆਪਣੇ ਜ਼ਿਹਨ 'ਚ
ਆਪਣੇ ਖੁਰ ਵਜਦੇ ਨੇ;
ਸੜਕਾਂ ਬਾਜ਼ਾਰਾਂ ਸੰਗ ਕੱਜੀਆਂ
ਚੁੱਪ ਖੜੀਆਂ ਨੇ
... ... ... ...।
ਕਿਹੜੀ ਕਵਿਤਾ
ਇਸ ਮੌਸਮ ਦੇ ਹਰ ਕਾਰੇ ਨੂੰ ਚਿਤਰ ਸਕੇਗੀ ?
ਕਿਹੜੀ ਰਚਨਾ ਏਸ ਡਰਾਉਣੀ ਰਾਤ ਦੀ ਗਾਥਾ
ਆਪਣੇ ਅੰਦਰ ਢਾਲ ਸਕੇਗੀ ?
(ਰਾਤ ਕਿ ਜਿਹੜੀ ਕੋਹੜ ਦੇ ਵਾਂਗੂ ਫੈਲ ਗਈ ਹੈ)

# ਏਥੇ ਕਵਿਤਾ ਨਹੀਂ ਸੁਣੀਂਦੀ

ਸੁਰਜਨ ਸਿੰਘ ਫਰਿਆਦੀ

ਅੱਜ ਰਾਤੀਂ
ਸੂਲਾਂ ਤੇ ਕਿੱਦਾਂ ਨੀਂਦ ਆਏਗੀ
ਮੈਂ ਤਾਂ ਦਿਨ ਡੁਬਦੇ ਹੀ ਸੁਕਣ ਆਣ ਪਿਆ !

ਬੀਤੇ ਪਲ ਦੀ ਗੱਲ !
ਜਿੱਦਾਂ ਪੱਥਰ ਦਾ ਯੁਗ ਸੀ ।
ਕਲ !
ਸਮੇਂ ਦੀ ਮੋਹਰ ਵਿਹੂਣਾ ।
ਅੱਜ ਦਾ ਜੀਣਾ
ਗਰਮ ਤਵੇ ਤੇ ਰਖਿਆ ਪਾਰਾ
ਇੱਕੋ ਪਲ, ਲਖ ਭਾਂਤ ਪ੍ਰਾਪਤੀਆਂ ਦੀ ਵਰਨਾ
ਵਰ ਵਰ ਛਡਣਾ ।
ਕੀਹ ਲਿਖੀਏ ?
ਜੋ ਆਉਂਦੇ ਪਲ ਨੂੰ ਸਜਰਾ ਲੱਗੇ ।
ਭਲਕ ਪਿਆ ਬੂਹਾ ਖੜਕਾਏ
ਝੀਥਾਂ ਚੋਂ ਤਿੱਖੇ ਨੌਂਹ ਨਸ਼ਤਰ
ਮੇਰੇ ਸਿਰ ਮੱਥੇ ਤੇ ਫਿਰਦੇ
ਪੈਰਾਂ ਹੇਠਾਂ
ਚੈਨ ਜਿਹੀ ਕੋਈ ਚੀਜ਼ ਨਹੀਂ ਹੈ,
ਕੁਰਸੀ ਤੇ ਰਖੇ
ਅੱਗ ਦੇ ਭਖਦੇ ਅੰਗਿਆਰੇ
ਅੱਜ ਮੇਰੀ ਹਾਲਤ
ਖਤਰੇ ਤੋਂ ਖਾਲੀ ਨਹੀਓਂ
ਸਜਨੀ !
ਬਾਹਰ ਫੱਟੀ ਤੇ ਲਿਖ ਕੇ ਲਟਕਾ ਦੇ
ਏਥੇ ਕਵਿਤਾ ਨਹੀਂ ਸੁਣੀਂਦੀ ।
ਅੱਜ ਰਾਤੀਂ ਸੂਲਾਂ ਤੇ ਕਿਦਾਂ ਨੀਂਦ ਆਏਗੀ
ਮੈਂ ਤਾਂ ਦਿਨ ਡੁਬਦੇ ਹੀ ਸੁੱਕਣ ਆਣ ਪਿਆ ।

## ਦੁਬਿਧਾ

ਸ਼ਿਵ ਨਾਥ

ਇਕ ਕਵਿਤਾ ਖੁਦ ਮੇਰੇ
ਦਰ ਤੇ ਆਣ ਖਲੋਵੇ।
ਕਵਿਤਾ ਨੂੰ ਅੰਕਤ ਕਰਨੋਂ
ਮੈਂ ਹਰ ਪਲ ਆਪਣੇ ਖੰਭ ਬਚਾਵਾਂ।
ਇਸ ਕਵਿਤਾ ਨੂੰ ਅੰਕਤ ਕਰਨਾ
ਗੱਲ ਨਾ ਸੌਖੀ!
ਕਿਹੜਾ ਨੰਗੇ ਪੈਰਾਂ ਹੇਠਾਂ
ਕੱਚ ਲਿਤਾੜੇ?

ਇੱਕ ਕਵਿਤਾ ਨੂੰ ਪਿੱਛੇ—
ਭੱਜ ਕੇ ਫੜਨਾ ਚਾਹਵਾਂ।
ਕਵਿਤਾ ਮੇਰੇ ਹੱਥ ਨਾ ਆਵੇ
ਮੇਰੀ ਪ੍ਰਤਿਭ ਮੈਨੂੰ
ਅੰਦਰੋਂ ਵੱਢ ਵੱਢ ਖਾਵੇ।

— o —

## ਗਵਾਹੀ

ਨਿਰੰਜਨ ਸ਼ਰਮਾ ਸੇਖਾ

ਜੀ ਹਾਂ —
ਮੇਰੇ ਸਾਮ੍ਹਣੇ
ਮੇਰੇ ਤਕਦਿਆਂ
ਆਟੇ ਦੇ ਡਿੱਪੂ ਦਾ
ਭੰਨਿਆ ਇਸ
ਜਿੰਦਰਾ—!
ਪਲ ਕੁ ਮਗਰੋਂ
ਢਹਿ ਪਿਆ ਥਾਂ ਉਸੇ
ਖੋ ਬੈਠਾ ਸੁਧ
ਆਪਣੇ ਆਪ ਦੀ।
ਫਿਰ—
ਕੁਝ ਚਿਰ ਬਾਦ
ਹੋਸ਼ ਵਿਚ ਆ ਕੇ
ਆਪਣਾ ਆਪ
ਸੰਭਾਲ ਕੇ
ਚੀਕਣ ਵਾਂਗ ਸੀ
ਬੋਲਿਆ ਇਹ
"ਮੈਂ ਚੋਰ ਨਹੀਂ ਹਾਂ
ਨਾ ਹਾਂ ਡਾਕੂ
ਮੈ ਤਾਂ ਭੁਖਾ ਹਾਂ
ਤਿੰਨ ਦਿਨਾਂ ਦਾ?"

# ਯੁੱਗ ਦਾ ਗੌਤਮ

ਗੁਰਦੀਪ ਗਰੇਵਾਲ

ਸ਼ਹਿਰ ਦੀਆਂ ਸੜਕਾਂ 'ਤੇ
ਜਦੋਂ ਯੁੱਗ ਦਾ ਗੌਤਮ ਤੁਰਿਆ,
ਹਰ ਕੋਈ ਆਪਣੀ,
ਮੁਰਦਾ ਲੋਥ ਉਠਾਈ–
ਘਰ ਦਾ ਰਸਤਾ ਵੇਖ ਰਿਹਾ ਸੀ।
ਗੌਤਮ ਦੇ ਚਿਹਰੇ 'ਤੇ
ਗ਼ਮ ਦੀ ਰੇਖਾ ਹੋਰ ਨਾ ਛਾਈ।
ਪਹਿਲਾਂ ਹੀ ਇਹ ਚਿਹਰਾ,
ਗ਼ਮ ਦੇ ਡੂੰਘੇ ਸਾਗਰ
ਤਰ ਚੁਕਿਆ ਸੀ।

ਘੁੰਮਦੀਆਂ ਨਜ਼ਰਾਂ
ਸਾਰੇ ਬੋਰਡ ਤੱਕ ਰਹੀਆਂ ਸਨ—
ਕਿਧਰੇ ਕੋਈ ਦਫ਼ਤਰ,
ਉਸਦੇ ਜੋਗੀ ਥਾਂ ਰਖਦਾ ਹੋਵੇ!
ਕੋਈ ਭਿਖਾਰੀ
ਨਾ ਹੀ ਗੌਤਮ ਪਾਸੋਂ ਕਿਸੇ ਛੁਪਾਇਆ।
ਸੱਭੇ ਹੀ ਭਿੱਖ-ਮੰਗਦੀਆਂ ਨਜ਼ਰਾਂ
ਨਾਲ ਤੁਰੇ ਸਨ ਜਾਂਦੇ।

ਰਾਹੁਲ ਤੇ ਉਸਦੀ ਜਣਨੀ ਨੂੰ,
ਹੁਣ ਨਾ ਨੀਂਦ ਕਦੇ ਵੀ ਆਈ—
ਪਲ ਪਲ ਪਿਛੋਂ ਭੁੱਖ ਰੋਂਦੀ ਹੈ।
ਗੌਤਮ ਦੀਆਂ ਨਜ਼ਰਾਂ ਹੁਣ,
ਨ੍ਹੇਰ-ਧੁਆਖੀ ਛੱਤ ਉਤੇ ਹੀ
ਜਮ ਗਈਆਂ ਹਨ।
ਗੌਤਮ ਹੁਣ ਕੀ ਸੋਚ ਰਿਹਾ ਹੈ?
ਡੁੱਬਦੇ ਸੂਰਜ ਪਾਸੋਂ,
ਹੁਣ ਕੀ ਲੋਚ ਰਿਹਾ ਹੈ?

# ਬਾਰਾਂ ਕਵਿਤਾਵਾਂ

*ਕਾਰੋਲਿਨ ਕਾਇਜ਼ੇਰ

I.

ਪਿਆਰ ਦਾ ਨਾਟਕ
ਦ੍ਰਿਸ਼ ਤੇ ਝਾਤੀਆਂ
ਦੋ ਹੀ ਇਸ ਨੂੰ ਖੇਡਦੇ
ਦੋ ਹੀ ਇਸ ਨੂੰ ਦੇਖਦੇ......

II.

ਤੀਲਾਂ ਵਾਲੀ ਡੱਬੀ ਅੰਦਰ
ਮੈਂ ਨਹੀਂ ਹਾਂ ਬੰਦ ਬਿੰਡਾ
ਤੇ ਤੂੰ ਵੀ ਤੇ ਨਹੀਂ ਮੁੰਡਾ
ਜੋ ਜੇਬ ਵਿਚ ਰਖੇ ਜਨੌਰ .....

---

*ਕਾਰੋਲਿਨ ਕਾਇਜ਼ੇਰ ਨਵਯੁਵਕ ਅਮਰੀਕੀ ਕਾਵਿਤਰੀ ਹੈ। ਹੁਣੇ ਹੁਣੇ ਉਸ ਦਾ ਪਹਿਲਾ ਸੰਗ੍ਰਹਿ (Ungrateful Garden) ਪ੍ਰਕਾਸ਼ਤ ਹੋਇਆ ਹੈ। ਉਸ ਨੇ ਕੁਝ ਅਲੋਚਨਾ ਵੀ ਲਿਖੀ ਹੈ ਜੋ Poetry (ਸ਼ਿਕਾਗੋ) the New Republic ਤੇ the Internationel Literary Annual. ਆਦਿ ਪ੍ਰਚਿਆਂ 'ਚ ਛਪੀ ਹੈ। ਪਿਛਲੀਆਂ ਗਰਮੀਆਂ ਉਹਨੇ ਜਾਨ ਵੇਨ ਦੇ "ਕਾਵਿਕ ਮੇਲੇ" 'ਚ ਜੋ ਲੰਡਨ ਮਰਮੇਡ ਥੀਏਟਰ 'ਚ ਹੋਇਆ, ਭਾਗ ਲਿਆ ਸੀ। ਉਸਦੀਆਂ ਇਹ 12 ਛੋਟੀਆਂ-ਕਵਿਤਾਵਾਂ "ਗਰਮੀਆਂ ਦਾ ਇਕ ਮਹੀਨਾ" ਨਾਂ ਦੇ ਭਾਵਾਂ-ਭਰੇ ਨਿਬੰਧ ਚੋਂ ਲਈਆਂ ਗਈਆਂ ਹਨ ਜੋ ਜਾਪਾਨੀ ਕਾਵਿ-ਰੂਪ haiku (ਚਾਰ ਸਤਰੀ) ਦੇ ਅੰਦਾਜ਼ 'ਚ ਲਿਖੀਆਂ ਹੋਈਆਂ ਹਨ।

III.

ਵਿਚ ਬਰਾਂਡੇ ਕਾਟੋਆਂ ਦੋ—
ਪਿਆਰ ਦਾ ਉਹ ਖੇਡ ਖੇਡਣ, ਟੱਪਦੀਆਂ
ਤੇ ਅਸੀਂ ਮਾਪੇ ਬਣੇ ਹਾਂ, ਮੁਸਕਰਾਂਦੇ :

IV.

ਪਸੰਦ ਨਹੀਂ ਤੈਨੂੰ ਉਹ ਪੇਂਟਿੰਗ
ਰੀਝ-ਪਿਆਰ ਨਾਲ ਜੋ ਮੈਂ ਬਣਾਈ,
ਤੂੰ ਨਹੀਂ ਪਾਗਲ
ਇਹ ਪਾਗਲ ਹੈ ਸਦੀ ।

V.

ਤੂੰ ਜਦੋਂ ਜਾਵੇਂ—
ਬਜਾਵਾਂ ਮੈਂ ਰੀਕਾਰਡ
ਆਪਣੀ ਆਵਾਜ਼ ਦੀ ਗੂੰਜਾਰ ਡੋਬਣ ਦੇ ਲਈ ।

VI.

ਰਾਤ ਵੇਲੇ, ਬੂਹੇ ਤੇਰੇ—
ਪੱਤਿਆਂ ਦੀ ਛਾਂ
ਮੈਂ ਕੁੜੀ ਉਹੀ ਜਵਾਨ
ਫੁਦਕਦੀ ਘਰ ਜਾ ਰਹੀ ।

VII.

ਸੁੰਦਰਤਾ ਤੇਰੀ
ਅਜ ਲਗਦੀ ਬੇਲੋੜ ਸਚਾਈ
ਇਸੇ ਲਈ ਮੈਂ ਸਾਂਭ ਲਈ ਹੈ
'ਕੱਲਤਾ ਅਤੇ ਬੁਢਾਪੇ ਦੇ ਲਈ ।

VIII.

ਸੰਗੀਤ ਜੋ ਮੈਂ ਬਜਾਇਆ
ਇਸ ਹੁਨਾਲੇ ਪੱਤਝੜੇ
ਕੀ ਠੰਡ ਵਿਚ ਵੀ ਸੁਣ ਸਕੂੰ,
ਤੇ ਮਰਨ ਲਈ ਹੋਊਂ ਤਿਆਰ ?

## IX.

ਇਹ ਕਲਾ—
ਜੋ ਇਨਾਂ ਘੜੀਆਂ ਦੇ ਲਈ ਰਾਹਤ ਬਣੀ
ਕੀ ਦਰਦ ਦੇ ਬਦਸ਼ਕਲ ਹੋਣੇ ਤਕ
ਵੀ ਢਾਰਸ ਦੇਊ ?

## X

ਲਿੰਗ-ਸੱਖਣੀ—
ਨਹੁੰਦਰਾਂ ਵਾਲੀ ਇਹ ਬੇਮਰਦ ਬਿੱਲੀ
ਹਿਕ ਤੇ ਬਹਿੰਦੀ
ਤੇ ਹੰਝੂ ਚੱਟਦੀ।

## XI

ਹੁਣ ਗਰਾਉ ਪਰਦਿਆਂ ਨੂੰ—
ਮਰਦਾ ਹੈ ਹੈਮਲਿਟ ਹਰ ਰੋਜ਼ ਹੀ
ਤੇ ਮੁੜ ਹੁੰਦਾ ਸਜੀਵ
ਪ੍ਰਤਿਭਾ ਦੀ ਪਿਆਰ ਨੂੰ ਵੀ ਲੋੜ ਹੈ।

## XII

ਰਾਤ ਸਾਰੀ—
ਬਾਰੀ ਵਿਚ ਮੈਂ ਜਾਗ ਕੱਟੀ
ਤੇ ਅਕਾਸ਼ ਕਾਲਾ, ਸੂਹਾ ਹੁੰਦਾ ਦੇਖਿਆ
ਦੇਖਿਆ ਪਰਬਤਾਂ ਪਿਛੇ ਅਨੋਖਾ ਰੰਗ
ਦੋਜ਼ਖ਼ ਦਾ ਰੰਗ—
ਜਿਸ ਦਾ ਆਪਣਾ ਨਿਰਾਲਾ ਹੁਸਨ ਸੀ !

**ਪੰਜਾਬੀ ਰੂਪ : ਮਹਿਰਮ ਯਾਰ**

— o —




# 'ਖ਼ੁਸ਼ਬੂਆਂ ਦੀ ਰੁੱਤੇ......'

● ਦਲੀਪ ਕੌਰ ਟਿਵਾਣਾ

ਖ਼ੁਸ਼ਬੂਆਂ ਦੀ ਰੁੱਤੇ......

ਖ਼ੁਸ਼ਬੂਆਂ ਦੀ ਰੁੱਤੇ ਉਹਦੇ ਕੰਡਾ ਚੁਭ ਗਿਆ ਸੀ ਤੇ ਫਿਜ਼ਾ ਵਿੱਚ ਪੀੜ ਘੁਲ ਗਈ ਸੀ ।

ਜਦੋਂ ਵੀ ਮੁੜ ਖ਼ੁਸ਼ਬੂਆਂ ਦੀ ਰੁੱਤ ਆਈ, ਕੰਡੇ ਦੀ ਚੋਭ ਜਿਵੇਂ ਜਾਗ ਪੈਂਦੀ ਤੇ ਪੀੜਾਂ ਉਹਦੇ ਦੁਆਲੇ ਇਕੱਠੀਆਂ ਹੋ ਜਾਂਦੀਆਂ ।

ਰੁੱਤ ਲੰਘ ਜਾਂਦੀ । ਪੀੜਾਂ ਉਂਘਲਾਉਣ ਲੱਗ ਜਾਂਦੀਆਂ । ਉਹਦੇ ਕਦਮ ਸੰਭਲ ਜਾਂਦੇ । ਪਰ.........

ਕਈ ਸਾਲ ਹੋਏ, ਸੂਰਜ ਨੇ ਉਹਨੂੰ ਆਖਿਆ ਸੀ......

'ਤੂੰ ਜਿਵੇਂ ਇੱਕ ਨਦੀ ਏਂ.........

ਤੂੰ ਜਿਵੇਂ ਇੱਕ ਕੋਇਲ ਏਂ.........

ਤੂੰ ਜਿਵੇਂ ਇੱਕ ਸੁਪਨਾ ਏਂ.........'

ਉਹਦੀਆਂ ਅੱਖਾਂ ਵਿੱਚ ਚਮਕ ਆ ਗਈ । ਉਨ੍ਹਾਂ ਚਮਕਦੀਆਂ ਅੱਖਾਂ ਦੀ ਜਦੋਂ ਵੀ ਕਿਸੇ ਤਾਰੀਫ਼ ਕੀਤੀ, ਉਹ ਬਲ ਕੇ ਕੋਲੇ ਹੋ ਗਿਆ । ਆਪਣੀਆਂ ਇਹਨਾਂ ਚਮਕਦੀਆਂ ਅੱਖਾਂ ਦਾ ਉਹ ਕੀ ਕਰੇ, ਚੰਪਾ ਨੂੰ ਸਮਝ ਨਹੀਂ ਸੀ ਆ ਰਹੀ ।

'ਕੀ ਗੱਲ ਏ ਲੋਕੀਂ ਬੜੀਆਂ ਤਾਰੀਫ਼ਾਂ ਕਰਦੇ ਰਹਿੰਦੇ ਹਨ ?' ਇਕ ਦਿਨ ਸੂਰਜ ਨੇ ਚੰਪਾ ਨੂੰ ਜਿਵੇਂ ਮਿਹਣਾ ਮਾਰਿਆ ।

ਚੰਪਾ ਦਾ ਮਨ ਕੀਤਾ ਉਹਦੀ ਅੰਦਰਲੀ ਨਦੀ ਸੁੱਕ ਜਾਵੇ, ਕੋਇਲ ਮਰ ਜਾਵੇ, ਸੁਪਨੇ ਉਡ ਜਾਣ, ਪਰ ਸੂਰਜ ਉਹਦੇ ਕੋਲ ਰਹੇ ।

ਸੂਰਜ ਜਦੋਂ ਵੀ ਉਹਨੂੰ ਮਿਲਦਾ ਦੋ ਕੁ ਪਲ ਤਾਂ ਖ਼ੁਸ਼ ਰਹਿੰਦਾ, ਫਿਰ ਜਿਵੇਂ ਉਹਦੇ ਦੇਖਦਿਆਂ ਦੇਖਦਿਆਂ ਚੰਪਾ ਉੱਚੀ ਹੋਣ ਲੱਗ ਜਾਂਦੀ । ਪਹਿਲੇ ਉਹਦੇ ਜਿੱਡੀ । ਫਿਰ ਉਸ ਤੋਂ ਉੱਚੀ । ਫਿਰ

ਕਠੋ ਜਿੱਡੀ। ਫਿਰ ਆਸਮਾਨ ਜਿੱਡੀ। ਉਹਨੂੰ ਆਪਣਾ ਆਪ ਬੌਣਾ ਲਗਦਾ ਤੇ ਉਹ ਉਸ ਨੂੰ ਹਰਖ ਹਰਖ ਕੇ ਪੈਂਦਾ। ਉਹਦੇ ਵਾਲ ਖਿਲਾਰ ਦਿੰਦਾ। ਉਹਦੀ ਸਾੜ੍ਹੀ ਨਾਲ ਸਿਆਹੀ ਵਾਲੇ ਹੱਥ ਪੂੰਝ ਦਿੰਦਾ। ਉਹਦੇ ਕਮਰੇ ਦੀਆਂ ਚੀਜ਼ਾਂ ਉਥਲ ਪੁਥਲ ਕਰ ਦਿੰਦਾ। ਫਿਰ ਵੀ ਉਹਨੂੰ ਜਿਵੇਂ ਚੈਨ ਨਾ ਆਉਂਦੀ। ਉਹ ਉਹਦੇ ਨਾਲ ਲੜ ਪੈਂਦਾ। ਫਿਰ ਰੋ ਪੈਂਦਾ। ਫਿਰ ਮੁਆਫ਼ੀ ਮੰਗ ਲੈਂਦਾ।

ਚੰਪਾ ਹੈਰਾਨ ਹੋ ਹੋ ਸੋਚਦੀ, ਮੈਂ ਕੀ ਕਰਾਂ ?

ਫਿਰ ਉਹਦੀ ਮੁਲਾਕਾਤ ਪਵਨ ਨਾਲ ਹੋਈ। ਉਹ ਉਹਦੇ ਕੰਮਾਂ, ਉਹਦੇ ਬੋਲਾਂ, ਉਹਦੇ ਸਲੀਕੇ ਦਾ ਕਾਇਲ ਸੀ। ਪਰ ਉਹਨੂੰ ਸਮਝ ਨਹੀਂ ਸੀ ਆਉਂਦੀ, ਕਿ ਕਿਉਂ ਅਜਿਹੀ ਕੁੜੀ ਦੇ ਮੱਥੇ ਤੇ ਵੀ ਕਦੇ ਕਦੇ ਚਿੰਤਾ ਦੀਆਂ ਰੇਖਾਵਾਂ ਖਿਚੀਆਂ ਜਾਂਦੀਆਂ ਨੇ। ਕਿਹੜਾ ਦੁਖ ਏਡਾ ਜ਼ਾਲਮ ਹੋ ਸਕਦਾ ਹੈ, ਜੋ ਇਹਨੂੰ ਛੂਹ ਕੇ ਲੰਘੇ।

'ਤੂੰ ਕੁੜੀ ਨਾਂ ਹੋ ਕੇ ਜਿਵੇਂ ਇੱਕ ਝੀਲ ਹੋਵੇਂ", ਆਖ ਕੇ ਪਵਨ ਨੇ ਜਿਵੇਂ ਚੰਪਾ ਦੀ ਤਾਰੀਫ਼ ਕੀਤੀ। ਸੂਰਜ ਨੇ ਤਿੱਖੀ ਨਜ਼ਰ ਨਾਲ ਚੰਪਾ ਵਲ ਤੱਕਿਆ। ਉਹਨੇ ਇੱਕ ਗੁਨਾਹਗਾਰ ਵਾਂਙ ਨਜ਼ਰਾਂ ਝੁਕਾ ਲਈਆਂ।

'ਹੁਣ ਤਾਂ ਝੀਲ ਫੇਰ ਪਿਆਸ ਬੁਝਾਇਆ ਕਰੇਗੀ ਪਿਆਸਿਆਂ ਦੀ' ਸੂਰਜ ਜਿਵੇਂ ਤਪ ਕੇ ਬੋਲਿਆ।

ਚੰਪਾ ਨੇ ਪਵਨ ਵਲੋਂ ਜਿਵੇਂ ਬੂਹਾ ਢੋ ਲਿਆ, ਪਰ ਸੂਰਜ ਕਿੰਨੀ ਵਾਰੀ ਉਹਦਾ ਨਾਂ ਲੈ ਕੇ ਚੰਪਾ ਨੂੰ ਛੇੜਦਾ।

ਫਿਰ ਕਿਤੇ ਇਕ ਦਿਨ ਚੰਦਰ ਨੇ ਉਹਨੂੰ ਆਖਿਆ, 'ਕਿਹੜੀ ਇਤਰ ਵਰਤਦੀ ਏਂ ?'

'ਕੋਈ ਵੀ ਨਹੀਂ'

'ਫਿਰ ਇਹ ਖੁਸ਼ਬੋ ਤੇਰੇ ਵਿਚੋਂ ਹੀ ਆਉਂਦੀ ਹੋਣੀ ਏ', ਆਖ ਉਹ ਹੱਸ ਪਿਆ।

ਸੂਰਜ ਦਾ ਦਿਲ ਕੀਤਾ ਚੰਦਰ ਦਾ ਮੂੰਹ ਦਾਗ ਦੇਵੇ।

ਚੰਪਾ ਨੂੰ ਸਮਝ ਨਹੀਂ ਸੀ ਆ ਰਹੀ ਉਹ ਆਪਣੇ ਆਪ ਦੇ ਕੀ ਮਾਰ ਲਵੇ।

ਹੁਣ ਜਿੱਥੇ ਕਿਤੇ ਵੀ ਚੰਦਰ ਉਹਨੂੰ ਟੱਕਰਦਾ, ਉਹ ਉਹਦੇ ਵੱਲ ਕਦੇ ਨਾ ਤੱਕਦੀ। ਪਰ ਸੂਰਜ ਕਹਿੰਦਾ ਸੀ, 'ਤੈਨੂੰ ਚੰਦਰ ਖ਼ਬਰੇ ਕਿਉਂ ਏਨਾ ਚੰਗਾ ਲਗਦਾ ਏ।'

ਫਿਰ ਸੂਰਜ ਸ਼ੀਲਾ ਦੇ ਨੇੜੇ ਨੇੜੇ ਜਾਣ ਲੱਗ ਪਿਆ।

'ਤੂੰ ਮੇਰੇ ਨਾਲ ਇਹ ਜ਼ੁਲਮ ਨਹੀਂ ਕਰ ਸਕਦਾ' ਚੰਪਾ ਨੇ ਜਿਵੇਂ ਵਾਸਤਾ ਪਾਇਆ।

'ਜੇ ਲੋਕੀਂ ਤੇਰੀਆਂ ਤਾਰੀਫ਼ਾਂ ਕਰ ਸਕਦੇ ਹਨ, ਕੀ ਮੈਂ ਨਹੀਂ ਕਿਸੇ ਦੀ ਕਰ ਸਕਦਾ ?' ਸੂਰਜ ਬੋਲਿਆ।

ਚੰਪਾ ਦੇ ਅੰਦਰੋਂ ਕਿੰਨਾ ਕੁਝ ਟੁੱਟ ਭੱਜ ਗਿਆ।

ਫਿਰ ਉਸ ਦਸਿਆ ਕਿ ਉਹ ਸ਼ੀਲ ਵਰਗੀ ਕੁੜੀ ਨਾਲ ਵਿਆਹ ਕਰਵਾਉਣਾ ਚਾਹੁੰਦਾ।

ਸ਼ੀਲ ਵਰਗੀ ਨਾਲ......ਸ਼ੀਲ ਜੋ ਉਸ ਤੋਂ ਘੱਟ ਸੁਹਣੀ ਸੀ। ਜੋ ਉਸ ਤੋਂ ਘਟ ਸਿਆਣੀ ਸੀ।.........ਤੇ ਉਹਦੇ ਮਨ ਵਿਚ ਬਣੀ ਸੂਰਜ ਦੀ ਤਸਵੀਰ ਦਾ ਜਿਵੇਂ ਕਦ ਘਟ ਗਿਆ। ਫਿਰ ਉਹਨੂੰ ਲਗਿਆ ਜਿਵੇਂ ਉਹਦੀ ਗੱਲ ਸੁਨਣ ਲਈ ਹੁਣ ਸੂਰਜ ਨੂੰ ਪੌੜੀ ਲਾ ਕੇ ਉਪਰ

ਚੜ੍ਹਨਾ ਪਿਆ ਕਰੇਗਾ। ਫਿਰ ਉਹਨੂੰ ਲਗਿਆ ਸੂਰਜ ਦਾ ਕੱਦ ਘਟਦਾ ਘਟਦਾ ਏਡਾ ਛੋਟਾ ਹੋ ਗਿਆ ਸੀ ਕਿ ਹੁਣ ਜੋ ਵੀ ਚਾਹੁੰਦਾ ਉਂਗਲ ਲਾ ਕੇ, ਜੇਬ ਵਿਚ ਪਾ ਕੇ, ਜਿਧਰ ਮਰਜ਼ੀ ਲੈ ਜਾਂਦਾ। ਉਹ ਰੋਣਹਾਕੀ ਹੋ ਗਈ।

'ਤੂੰ ਮੇਰੇ ਨਾਲ ਕਿਉਂ ਬੇਇਨਸਾਫ਼ੀ ਕਰਦਾ ਏਂ?' ਉਹਨੇ ਸੂਰਜ ਨੂੰ ਆਖਿਆ।

'ਤੇਰੇ ਨਾਲ ਇਨਸਾਫ ਕਰਨ ਵਾਲੇ ਹੋਰ ਬਥੇਰੇ ਨੇ......'

'ਕਿਸੇ ਵੀ ਕੁੜੀ ਨੂੰ ਬਥੇਰੇ ਨਹੀਂ ਕੋਈ ਇੱਕ ਚਾਹੀਦਾ ਹੁੰਦਾ ਏ......'

'ਤੇਰਾ ਉਹ ਇੱਕ ਖ਼ਬਰੇ ਕੌਣ ਖ਼ੁਸ਼ਕਿਸਮਤ ਹੋਵੇਗਾ।'

'ਤੂੰ ਵੀ ਤੇ ਹੋ ਸਕਦਾ ਏਂ?'

'ਨਹੀਂ ਮੇਰੇ ਵਿਚ ਹੈ ਹੀ ਭਲਾ ਕੀ, ਮੈਂ ਸਾਧਾਰਨ ਬੰਦਾ ਹਾਂ।'

'ਇਹ ਸਜ਼ਾ ਕਿਉਂ?'

'ਠੀਕ ਕਹਿੰਦਾ ਹਾਂ ਮੈਂ ਤੇਰੇ ਯੋਗ ਨਹੀਂ।'...ਤੇ ਸੂਰਜ ਚਲਿਆ ਗਿਆ।

ਚੰਪਾ ਨੂੰ ਲਗਿਆ ਕੋਈ ਵੀ ਉਹਦੇ ਯੋਗ ਨਹੀਂ। ਖ਼ਬਰੇ ਉਹ ਕਿਸੇ ਦੇ ਵੀ ਯੋਗ ਨਹੀਂ ਤੇ ਉਹਦੇ ਕਦਮ ਡਗਮਗਾਣ ਲਗ ਪਏ।

ਲੋਕਾਂ ਦੀ ਕਿੰਨੀ ਵੱਡੀ ਭੀੜ ਉਹਦਾ ਤਮਾਸ਼ਾ ਵੇਖ ਰਹੀ ਸੀ। ਇਸ ਭੀੜ ਵਿੱਚ ਸੂਰਜ ਵੀ ਖਲੋਤਾ ਸੀ। ਪਵਨ ਵੀ। ਚੰਦਰ ਵੀ।

ਸੂਰਜ ਨੇ ਸ਼ੀਲ ਨਾਲ ਵਿਆਹ ਕਰਵਾ ਲਿਆ ਸੀ। ਪਵਨ ਚੰਦਰ ਨੂੰ ਦਸ ਰਿਹਾ ਸੀ ਕਿ ਕਿਡੀ ਮੂਰਖ ਹੈ ਚੰਪਾ, ਜੋ ਸੂਰਜ ਵਰਗੇ ਬੰਦੇ ਪਿਛੇ ਮਰਦੀ ਹੈ।

ਚੰਪਾ ਜ਼ਿੰਦਗੀ ਦੇ ਕੰਢੇ ਤੇ ਖਲੋਤੀ ਜਿਵੇਂ ਆਪਣੇ ਆਪ ਨੂੰ ਗਾਲ੍ਹਾਂ ਕੱਢ ਰਹੀ ਸੀ ਕਿ "ਨਦੀਏ ਨਦੀਏ ਸੁੱਕ ਜਾ। ਕੋਇਲੇ ਕੋਇਲੇ ਮਰ ਜਾ। ਸੁਪਨਿਓਂ ਸੁਪਨਿਓਂ ਉੱਡ ਜਾਵੋ।"

ਫਿਰ ਜਿਵੇਂ ਉਹ ਸੌਂ ਗਈ। ਨਰਸ ਭਰਤੀ ਹੋ ਕੇ ਉਹਨੇ ਫੱਟੜਾਂ ਫੌਜੀਆਂ ਦੇ ਜ਼ਖ਼ਮ ਧੋਂਦਿਆਂ, ਪੱਟੀਆਂ ਕਰਦਿਆਂ, ਦਵਾਈਆਂ ਪਿਲਾਂਦਿਆਂ, ਉਨ੍ਹਾਂ ਦੇ ਘਰਾਂ ਨੂੰ ਖ਼ਤ ਲਿਖਦਿਆਂ, ਫ਼ਰੰਟ ਤੋਂ ਆਉਂਦੀਆਂ ਖ਼ਬਰਾਂ ਨਾਲ ਖ਼ੁਸ਼, ਉਦਾਸ ਹੁੰਦਿਆਂ ਦੋ ਵਰ੍ਹੇ ਲੰਘਾ ਦਿੱਤੇ।

ਲੜਾਈ ਮੁੱਕੀ। ਕੰਮ ਘਟਿਆ। ਛੁੱਟੀਆਂ ਮਿਲੀਆਂ। ਚੰਪਾ ਦੀਆਂ ਅੱਖਾਂ ਵਿੱਚ ਕਦੇ ਕਦੇ ਸਿੱਲ੍ਹ ਆ ਜਾਂਦੀ।

ਇੱਕ ਦਿਨ ਫਿਰ ਕਿਸੇ ਨੇ ਉਸਦੀ ਤਾਰੀਫ਼ ਕੀਤੀ। ਉਹ ਤ੍ਰਭੱਕ ਪਈ। ਖ਼ੁਸ਼ਬੂਆਂ ਦੀ ਰੁੱਤੇ ਉਹਦੇ ਕੰਡਾ ਚੁਭ ਗਿਆ ਸੀ ਤੇ ਪੀੜ ਫ਼ਿਜ਼ਾ ਵਿਚ ਘੁਲ ਗਈ ਸੀ।

ਹੁਣ ਜਦੋਂ ਵੀ ਖ਼ੁਸ਼ਬੂਆਂ ਦੀ ਰੁੱਤ ਆਉਂਦੀ, ਕੰਡੇ ਦੀ ਚੋਭ ਜਿਵੇਂ ਜਾਗ ਪੈਂਦੀ ਤੇ ਪੀੜਾਂ ਉਹਦੇ ਦੁਆਲੇ ਇਕੱਠੀਆਂ ਹੋ ਜਾਂਦੀਆਂ।

ਇਹ ਵੀ ਖ਼ੁਸ਼ਬੂਆਂ ਦੀ ਰੁੱਤ ਸੀ। ਕਿਸੇ ਨੇ ਉਹਨੂੰ ਹਾਕ ਮਾਰੀ ਸੀ ਤੇ ਉਹਨੂੰ ਸਮਝ ਨਹੀਂ ਸੀ ਆ ਰਹੀ, ਕਿ ਇਨ੍ਹਾਂ ਪੀੜਾਂ ਦਾ ਉਹ ਕੀ ਕਰੇ, ਜੋ ਇਸ ਰੁੱਤੇ ਉਹਦੇ ਦੁਆਲੇ ਆ ਇਕੱਠੀਆਂ ਹੁੰਦੀਆਂ ਸਨ।

— o —

ਸਾਂ

ਝੀ

ਮਾਂ

● ਗੁਲਜ਼ਾਰ ਸਿੰਘ ਸੰਧੂ

ਕਸ਼ਮੀਰ ਦੀ ਲੜਾਈ, ਪੰਜਾਬ ਕੌਰ ਲਈ ਚਾਂਦਮਾਰੀ ਤੋਂ ਵਧੇਰੇ ਵਿਸ਼ੇਸ਼ਤਾ ਨਹੀਂ ਸੀ ਰਖਦੀ। ਉਥੋਂ ਦੀ ਗੋਲਾਬਾਰੀ, ਤੋਪਾਂ ਦੇ ਫਾਇਰ ਤੇ ਟੈਂਕਾਂ ਦੀ ਗਰਜ ਪੰਜਾਬ ਕੌਰ ਦੇ ਨਿਤਾਪ੍ਰਤੀ ਜੀਵਨ ਵਿਚ ਕੋਈ ਵਿਘਨ ਨਾ ਪਾ ਸਕੇ। ਉਹ ਘਰ ਵਿਚ ਰੋਜ਼ ਵਾਂਗ ਸਵੇਲੇ ਉਠਕੇ ਇਸ਼ਨਾਨ ਕਰਦੀ, ਚਾਹ ਬਣਾਉਂਦੀ, ਆਟਾ ਗੁੰਨ੍ਹਦੀ, ਰੋਟੀਆਂ ਲਾਹੁੰਦੀ ਤੇ ਹਾਲੀਆਂ ਨੂੰ ਕੰਮ ਲਈ ਤੋਰ ਦਿੰਦੀ। ਰੇਡੀਓ ਉਤੇ ਖਬਰ ਆਉਂਦੀ ਕਿ ਭਾਰਤੀ ਸੈਨਾ ਯੋਜਨਾ ਪੂਰਵਕ ਵਧ ਰਹੀ ਹੈ, ਪੰਜਾਬ ਕੌਰ ਸੁਣ ਛਡਦੀ।

ਅਸਲ ਵਿਚ ਜੰਗ ਨੂੰ ਪੰਜਾਬ ਕੌਰ ਅਭਿਆਸ ਤੋਂ ਵਧੇਰੇ ਵਿਸ਼ੇਸ਼ਤਾ ਨਹੀਂ ਸੀ ਦਿੰਦੀ। ਅਭਿਆਸ ਦਾ ਹਰਜ ਵੀ ਕੀ ਹੈ? ਸਾਰੇ ਖਿਡਾਰੀ ਖੇਡਣ ਤੋਂ ਪਹਿਲਾਂ ਅਭਿਆਸ ਕਰਦੇ ਹਨ। ਦੌੜਨ ਵਾਲੇ ਦੌੜਦੇ ਹਨ, ਘੁਲਣ ਵਾਲੇ ਘੁਲਦੇ ਹਨ। ਸਾਗਰਾਂ ਦੇ ਤਾਰੂ, ਰੇਸ ਦੇ ਘੋੜੇ, ਸਾਰੇ ਲੜਨ ਲਈ ਤਿਆਰ ਰਖੇ ਜਾਂਦੇ ਹਨ। ਸਾਰੇ ਖੇਡ ਅਭਿਆਸ ਨਾਲ ਹੀ ਜਿੱਤੇ ਜਾਂਦੇ ਹਨ, ਪੰਜਾਬ ਕੌਰ ਸੋਚਦੀ।

ਪਰ ਹੌਲੀ ਹੌਲੀ ਕਸ਼ਮੀਰ ਦੀ ਸਰਹੱਦ ਵਾਲਾ ਅਭਿਆਸ ਜੰਮੂ ਦੀ ਧਰਤੀ ਵਿਚ ਆ ਗਿਆ। ਤੋਪਾਂ ਦੀ ਅਵਾਜ਼ ਹੋਰ ਤੇਜ਼, ਹੋਰ ਨੇੜੇ ਸੁਣਾਈ ਦੇਣ ਲਗੀ। ਪਰ ਪੰਜਾਬ ਕੌਰ ਨੇ ਉੱਕੀ ਪਰਵਾਹ ਨਾ ਕੀਤੀ। ਉਹ ਤੋਪਾਂ ਦੀ ਅਵਾਜ਼ ਦਾ ਤਾਨ ਟੋਕੇ ਵਾਲੀ ਮਸ਼ੀਨ ਦੀ ਆਵਾਜ਼ ਨਾਲ ਜੋੜ ਲੈਂਦੀ ਤੇ ਇਨ੍ਹਾਂ ਦੇ ਨਾਲ ਹੀ ਆਪਣੇ ਚਰਖੇ ਦੀ ਘੂਕਰ ਜਾਂ ਆਟੇ ਵਿਚ ਦਿੱਤੀਆਂ ਮੁਕੀਆਂ ਦੀ ਅਵਾਜ਼ ਜਾਂ ਤਵੀ ਉਤੇ ਪਾਉਣ ਲਈ ਤਿਆਰ ਕੀਤੇ ਜਾ ਰਹੇ ਫੁਲਕੇ ਦੀ ਲੈਅ। ਗੋਲੀਆਂ ਦੀ ਅਵਾਜ਼ ਨਾਲ ਆਪਣੇ ਕੰਨਾਂ ਦੀ ਤਾਨ ਮਲ ਕੇ ਉਸ ਨੂੰ ਬੜਾ ਸਵਾਦ ਆਉਂਦਾ। ਮਾਝੇ ਦੀ ਇਸ ਜੱਟੀ ਨੂੰ ਕਿਸੇ ਪਰਕਾਰ ਦਾ ਕੋਈ ਭੈਅ ਨਹੀਂ ਸੀ। ਨੇੜ ਨੂੰ ਆ ਰਹ ਗੋਲਿਆਂ ਦੀ ਅਵਾਜ਼ ਫਿਰ ਵੀ ਉਹ ਪੂਰੀ ਨੀਂਦਰ ਸੌਂਦੀ।

ਰੇਡੀਓ ਖਬਰ ਦਿੰਦਾ ਕਿ ਭਾਰਤੀ ਫੌਜਾਂ ਯੋਜਨਾ ਪੂਰਵਕ ਦੁਸ਼ਮਣ ਦਾ ਟਾਕਰਾ ਕਰ ਰਹੀਆਂ ਹਨ। ਪੰਜਾਬ ਕੌਰ ਸਵਾਦ ਲੈ ਕੇ ਸ਼ਾਂਤ ਹੋ ਜਾਂਦੀ। ਇਥੋਂ ਤਕ ਕਿ ਉਸਨੂੰ ਕੰਮ ਕਰਨ ਵਿਚ ਬੜਾ ਸਵਾਦ ਆਉਂਦਾ। ਉਸਨੇ ਆਪਣੇ ਕੰਮ ਦੀ ਰਫਤਾਰ ਗੋਲਾਬਾਰੀ ਦੀ ਰਫਤਾਰ ਨਾਲ ਤੇਜ਼ ਕਰ ਲਈ ਸੀ।

ਤੇ ਫੇਰ ਹੌਲੀ ਹੌਲੀ ਤੋਪਾਂ ਦੇ ਗੋਲਿਆਂ ਦੀ ਅਵਾਜ਼ ਉਸਦੇ ਬਹੁਤ ਨੇੜੇ ਆ ਗਈ। ਇਕ ਸਵੇਰ ਰਾਈਫਲਾਂ ਦੇ ਫਾਇਰ, ਮਸ਼ੀਨ ਗੰਨਾਂ ਦੀ ਤੜੈਂ ਤੜੈਂ, ਤੋਪਾਂ ਦੇ ਗੋਲੇ ਅਤੇ ਬੰਬਾਂ ਦੇ ਧਮਾਕੇ ਉਸਦੇ ਕੰਨਾਂ ਵਿਚ ਵਜਣ ਲੱਗੇ। ਉਸ ਨੂੰ ਜਾਪਿਆ ਜਿਵੇਂ ਉਸਦੇ ਸੁੱਤਿਆਂ ਸੁਤਿਆਂ ਤੋਪਾਂ ਉਸਦੇ ਸਿਰ ਉਤੇ ਬੀੜੀਆਂ ਗਈਆਂ ਸਨ। ਸਵੇਰ ਦੇ ਤੜਕੇ ਉਸਨੂੰ ਇਹ ਸਭ ਕੁਝ ਸੁਪਨੇ ਵਾਂਗ ਲਗ ਰਿਹਾ ਸੀ—ਇਕ ਡਰਾਉਣੇ ਸੁਪਨੇ ਵਾਂਗ। ਉਸਨੂੰ ਜਾਪਿਆ ਜਿਵੇਂ ਪਾਕਿਸਤਾਨੀ ਦੁਸ਼ਮਣ ਵਾਗੂ ਕੋਲੋਂ ਦੀ ਲੰਘ ਕੇ ਛੇਹਰਟੇ ਆ ਵੜਿਆ ਹੋਵੇ। ਉਸਦਾ ਆਪਣਾ ਘਰ ਛੇਹਰਟੇ ਦੇ ਨੇੜੇ ਸੀ। ਉਸਦੀ ਬਿਸਤਰੇ ਵਿਚੋਂ ਨਿਕਲਣ ਦੀ ਹਿੰਮਤ ਨਾ ਪਈ। ਉਸਨੇ ਉੱਠ ਕੇ ਕੀ ਲੈਣਾ ਸੀ? ਜੇ ਸੁੱਤਿਆਂ ਮਰਨਾ ਸੀ ਤਾਂ ਉਠਿਆਂ ਵੀ ਕਿਸੇ ਨੇ ਜੀਊਂਦਿਆਂ ਨਹੀਂ ਸੀ ਛਡਣਾ।

ਉਸਨੂੰ ਸਮਝ ਸੀ ਨਹੀਂ ਆਉਂਦੀ ਕਿ ਕੌਣ ਕਿਧਰ ਨੂੰ ਵਧ ਰਿਹਾ ਸੀ। ਪਰ ਇਹ ਸਭ ਕੁਝ ਉਸਦੇ ਏਨਾ ਨੇੜੇ ਵਾਪਰ ਰਿਹਾ ਸੀ ਕਿ ਉਸਨੂੰ ਅਪਣੀਆਂ ਫੌਜਾਂ ਦਾ ਲਾਹੌਰ ਵਲ ਨੂੰ ਵਧਣਾ ਵੀ ਕੋਈ ਖੁਸ਼ੀ ਨਹੀਂ ਸੀ ਦੇ ਸਕਦਾ। ਸੈਨਿਕਾਂ ਦੇ ਅਭਿਆਸ ਲਈ ਰੱਬ ਨੇ ਪਹਾੜ ਬਣਾਏ ਸਨ ਤੇ ਇਨ੍ਹਾਂ ਨੂੰ ਉਥੇ ਜਾ ਕੇ ਅਭਿਆਸ ਕਰਨਾ ਚਾਹੀਦਾ ਸੀ। ਇਹ ਮੈਦਾਨਾਂ ਦੇ ਘੁੱਗ ਵਸਦੇ ਜੀਵਨ ਵਿਚ ਕਿਉਂ ਦਖਲ ਦੇ ਰਹੇ ਸਨ? ਉਹ ਹੈਰਾਨ ਸੀ।

ਖਬਰਾਂ ਆਈਆਂ ਸਰਹੱਦ ਦੇ ਉਸ ਪਾਰ ਘਮਸਾਣ ਦੀ ਲੜਾਈ ਹੋ ਰਹੀ ਹੈ। ਫੌਜਾਂ ਦੇ ਸਰਹੱਦ ਤੋਂ ਪਾਰ ਹੋਣ ਦਾ ਬੜਾ ਨਸ਼ਾ ਸੀ ਪਰ ਯੁਧ ਦੇ ਘਮਸਾਣੀ ਹੋਣ ਦਾ ਬੜਾ ਭੈਅ ਸੀ। ਪੰਜਾਬ ਕੌਰ ਨੂੰ ਜਾਪਿਆ ਜਿਵੇਂ ਲੜਾਈ ਦੀ ਖਬਰ ਨੇ ਉਸਦੇ ਦਿਲ ਦਾ ਕਰਾਰ ਖੋਹ ਲਿਆ ਹੋਵੇ। ਉਸਨੇ ਘਮਸਾਣ ਦੇ ਯੁਧ ਬਾਰੇ ਕਿੱਸੇ ਪੜ੍ਹੇ ਸਨ। ਘਮਸਾਣ ਦੇ ਯੁਧ ਵਿਚ ਗੁਰੂ ਗੋਬਿੰਦ ਸਿੰਘ ਦੇ ਵੱਡੇ ਸਾਹਿਬਜ਼ਾਦੇ ਚਮਕੌਰ ਵਿਚ ਸ਼ਹੀਦ ਹੋਏ ਸਨ। ਇਕ ਹੋਰ ਯੁਧ ਵਿਚ ਬੰਦਾ ਬੈਰਾਗੀ ਨੇ ਸਰਹੰਦ ਦੀ ਇੱਟ ਨਾਲ ਇੱਟ ਵਜਾ ਦਿੱਤੀ ਸੀ। ਉਸਦੇ ਗਵਾਂਢੀ ਸ਼ਹਿਰ ਅਟਾਰੀ ਵਾਲੇ ਸਰਦਾਰ ਸ਼ਾਮ ਸਿੰਘ ਨੇ ਫੀਰੋਜ਼ਪੁਰ ਪੱਤਣ ਨੂੰ ਗੋਰਿਆਂ ਦੀ ਲਾਲ ਰੱਤ ਨਾਲ ਰੰਗ ਦਿੱਤਾ ਸੀ। ਪੰਜਾਬ ਦੀ ਧਰਤੀ ਖੂਨੋ ਖੂਨ ਹੋ ਗਈ ਸੀ।

ਪੰਜਾਬ ਕੌਰ ਘਮਸਾਣ ਦੀ ਲੜਾਈ ਦਾ ਚਿਤ੍ਰ ਆਪਣੇ ਨੈਣਾਂ ਅੱਗੇ ਚਿਤਰ ਸਕਦੀ ਸੀ।

ਸਰਹਦ ਦੇ ਉਸ ਪਾਰ ਭਾਰਤੀ ਜਵਾਨ ਪਾਕਿਸਤਾਨੀ ਸਿਪਾਹੀਆਂ ਨਾਲ ਗੁਥਮ ਗੁਥਾ ਹੋ ਚੁੱਕੇ ਸਨ। ਫੌਜਾਂ ਇਕ ਦੂਜੀ ਵਿਚ ਇੰਝ ਜਾ ਘੁਸੀਆਂ ਸਨ ਜਿਵੇਂ ਮੋਟਰ ਨੂੰ ਪਹਿਲੇ ਗੀਅਰ ਵਿਚ ਪਾਇਆਂ ਛੋਟੀਆਂ ਗਰਾਰੀਆਂ ਦੇ ਦੰਦੇ। ਜਵਾਨਾਂ ਵਿਚ ਜਵਾਨ ਟਕਰਾ ਰਹੇ ਸਨ, ਜੀਪਾਂ ਵਿਚ ਜੀਪਾਂ ਤੇ ਟੈਂਕਾਂ ਵਿਚ ਟੈਂਕ। ਕੀ ਹੁੰਦੇ ਨੇ ਝੋਟਿਆਂ ਜਾਂ ਹਾਥੀਆਂ ਦੇ ਭੇੜ? ਘਮਸਾਣ ਦਾ ਰੂਪ ਕੁਝ ਇਹੋ ਜਿਹਾ ਸੀ।

ਘਮਸਾਣ ਦੇ ਯੁਧ ਦੀ ਖਬਰ ਨੇ ਸਾਰੇ ਸ਼ਹਿਰੀਆਂ ਨੂੰ ਇਕ ਮੁਠ ਕਰ ਦਿੱਤਾ ਸੀ। ਹਰ ਕੋਈ

ਇਕੋ ਤਰ੍ਹਾਂ ਸੋਚਦਾ ਸੀ, ਇਕੋ ਤਰ੍ਹਾਂ ਤੁਰਦਾ ਸੀ। ਬੰਦੇ ਮਸ਼ੀਨਾਂ ਦੇ ਪੁਰਜ਼ੇ ਬਣ ਰਹੇ ਸਨ। ਉਹਨਾਂ ਦੇ ਜੋਸ਼ ਮਸ਼ੀਨੀ ਸਨ, ਉਹਨਾਂ ਦੇ ਸਹਿਮ ਵੀ ਮਸ਼ੀਨੀ।

ਰੇਡੀਓ ਤੇ ਖਬਰ ਆਈ ਰਾਤ ਨੂੰ ਅੰਮ੍ਰਿਤਸਰ ਸ਼ਹਿਰ ਉਤੇ ਹਵਾਈ ਜਹਾਜ਼ਾਂ ਦੀ ਬੰਬਾਰੀ ਦਾ ਡਰ ਹੈ। ਦੁਸ਼ਮਣ ਨੇ ਬਿਆਸ ਦੇ ਪੁਲ ਅਤੇ ਆਦਮਪੁਰ ਦੇ ਹਵਾਈ ਅੱਡੇ ਉਤੇ ਪਾਕਿਸਤਾਨੀ ਛਾਤਾ ਬਰਦਾਰ ਉਤਾਰ ਦਿਤੇ ਹਨ। ਦਿਨ ਵੇਲੇ ਛਾਤਾਂ ਬਰਦਾਰਾਂ ਤੋਂ ਬਚੋ ਰਾਤ ਨੂੰ ਹਵਾਈ ਬੰਬਾਰੀ ਤੋਂ। ਸ਼ਹਿਰ ਵਿਚ ਪੂਰਨ ਬਲੈਕ ਆਊਟ ਰਖੋ, ਘਰ ਵਿਚ ਰੋਸ਼ਨੀ ਦੀ ਸਜ਼ਾ ਮੌਤ ਹੈ। ਕੱਚ ਦੇ ਸ਼ੀਸ਼ਿਆਂ ਅੱਗੇ ਕਾਗਜ਼ ਲਾ ਲਏ ਜਾਣ, ਕੰਨਾਂ ਵਿਚ ਰੂੰ ਰੱਖੀ ਜਾਵੇ। ਹੋ ਸਕੇ ਤਾਂ ਬਾਹਰ ਟੋਇਆਂ ਵਿਚ ਸੁੱਤਾ ਜਾਵੇ। ਇਹ ਤੇ ਏਦਾਂ ਦੀਆਂ ਹੋਰ ਅਨੇਕਾਂ ਸੂਚਨਾਵਾਂ।

ਪੰਜਾਬ ਕੌਰ ਘਬਰਾ ਗਈ। ਉਹ ਬਾਰ ਬਾਰ ਰੇਡੀਓ ਸੁਣਦੀ। ਉਸ ਨੂੰ ਸੂਚਨਾਵਾਂ ਦੀ ਸਮਝ ਨਾ ਪੈਂਦੀ, ਰੂੰ ਕਿਹੜੇ ਕੰਨ ਵਿਚ ਕਿੰਨੀ ਕੁ ਦੇਣੀ ਹੈ। ਖਤਰੇ ਦਾ ਘਗੂ ਵੱਜਣ ਉਤੇ ਬੰਬ ਦੀ ਮੌਤੇ ਮਰਨ ਲਈ ਕਿਵੇਂ ਤਿਆਰ ਹੋਣਾ ਹੈ। ਪੰਜਾਬ ਕੌਰ ਦੇ ਵਿਹੰਦਿਆਂ ਵਿਹੰਦਿਆਂ ਭਾਰਤੀ ਤੋਪ-ਚੀਆਂ ਨੇ ਉਸ ਦੇ ਦਰਾਂ ਅੱਗੇ ਜਹਾਜ਼ਾਂ ਨੂੰ ਸੁਟਣ ਵਾਲੀ ਤੋਪ ਗੱਡ ਲਈ ਸੀ। ਇਹ ਕੀ ਹੋ ਰਿਹਾ ਸੀ ?

ਸ਼ਹਿਰ ਦੇ ਨੇੜੇ ਦੇ ਖੇਤਾਂ ਵਿਚ ਬੰਬ ਗਿਰਨੇ ਸ਼ੁਰੂ ਹੋ ਗਏ। ਕੁਝ ਫਟ ਜਾਂਦੇ ਤੇ ਕੁਝ ਨਾਂ ਹੀ ਫਟਦੇ। ਨਾ-ਫਟਣ ਵਾਲਿਆਂ ਦਾ ਭੈ ਫਟ ਚੁਕਿਆਂ ਨਾਲੋਂ ਵਧੇਰੇ ਸੀ। ਪਤਾ ਨਹੀਂ ਕਦੋਂ ਫਟ ਜਾਏ। ਪਤਾ ਨਹੀਂ ਕੀ ਕਰ ਦੇਵੇ। ਇਕ ਜ਼ਹਿਰੀਲੀ ਗੈਸ ਦਾ ਬੰਬ ਪੰਜਾਬ ਕੌਰ ਦੇ ਦਰਾਂ ਅੱਗੇ ਆਣ ਡਿਗਿਆ ਸੀ। ਉਸ ਨੇ ਵੇਖਿਆ ਕਿ ਹਰਿਆਈ ਇਸ ਦੇ ਸੇਕ ਨਾਲ ਹੀ ਫੂਸ ਬਣ ਗਈ ਸੀ। ਮਿੱਟੀ ਦੇ ਢੇਲਿਆਂ ਦੇ ਕੋਲੇ ਬਣ ਗਏ ਸਨ--ਨਿੱਕੇ ਵੱਡੇ।

ਸ਼ਾਮ ਤੱਕ ਪੰਜਾਬ ਕੌਰ ਦਾ ਸਾਰਾ ਗਵਾਂਢ ਖਾਲੀ ਹੋ ਗਿਆ। ਜਿਹੜੇ ਪਿਛੇ ਰਹਿ ਗਏ ਸਨ ਉਹ ਵੀ ਜੀਊਂਦੇ ਨਹੀਂ ਸਨ ਜਾਪਦੇ। ਉਸ ਨੂੰ ਜਾਪਿਆ ਕਿ ਸਾਰੀ ਧਰਤੀ ਕਬਰਸਤਾਨ ਬਣ ਗਈ ਹੈ। ਪੰਜਾਬ ਕੌਰ ਦੇ ਜੇ ਕੋਈ ਸਾਥੀ ਸਨ ਤਾਂ ਨਾਲ ਦੇ ਖੇਤ ਵਿਚ ਲੱਗੀ ਤੋਪ ਵਾਲੇ ਤੋਪਚੀ। ਉਹ ਵੇਲੇ ਕੁਵੇਲੇ ਪੰਜਾਬ ਕੌਰ ਕੋਲ ਆ ਕੇ ਬੈਠਦੇ, ਜੰਗ ਦੀਆਂ ਖਬਰਾਂ ਦਿੰਦੇ, ਜਿੱਤ ਦਾ ਅਹਿਸਾਸ ਕਰਾਉਂਦੇ ਤੇ ਧਰਵਾਸ ਦੇ ਕੇ ਚਲੇ ਜਾਂਦੇ। ਉਹ ਵੀ ਤੋਪਚੀਆਂ ਨੂੰ ਚਾਹ ਪਿਲਾਉਂਦੀ, ਪਿਆਰ ਦਿੰਦੀ ਤੇ ਸ਼ੇਰ ਬੱਚੇ ਆਖ ਕੇ ਪੁਕਾਰਦੀ। ਜਿਵੇਂ ਉਹ ਉਸਦੀ ਆਪਣੀ ਕੁਖ ਦੇ ਜਾਏ ਹੋਣ। ਉਹ ਆਪਣੇ ਇਨ੍ਹਾਂ ਪੁੱਤਰਾਂ ਦੇ ਬਲਿਹਾਰ ਜਾਂਦੀ ਜਿਹੜੇ ਤਾੜ ਤਾੜ ਕਰਕੇ ਵੈਰੀ ਦੇ ਜਹਾਜ਼ ਨੂੰ ਫੁੰਡ ਦਿੰਦੇ ਸਨ।

ਖਤਰੇ ਦਾ ਘਗੂ ਵਜਣ ਤੇ ਚਾਰ ਚੁਫੇਰਾ ਸਾਂ ਸਾਂ ਕਰਨ ਲਗ ਪਿਆ। ਬੱਤੀਆਂ ਬੁਝ ਗਈਆਂ, ਨਿਆਣੇ ਮੰਜੀਆਂ ਤੋਂ ਉਤਰ ਕੇ ਧਰਤੀ ਉਤੇ ਮੂਧੇ ਪੈ ਗਏ। ਖੇਤਾਂ ਦੇ ਚੂਹੇ ਤੱਕ ਵੀ ਡਰ ਦੇ ਮਾਰੇ ਘਰੀਂ ਆ ਵੜੇ। ਉਹ ਮੂਧੇ ਪਏ ਨਿਆਣਿਆਂ ਦੀ ਪਿੱਠਾਂ ਉਤੇ ਦਰੜ ਦਗੜ ਦੌੜਨ ਲੱਗੇ। ਬੰਬ ਦਾ ਧਮਾਕਾ ਪਿਆ ਤਾਂ ਮਕਾਨ ਦੇ ਦਰਵਾਜ਼ੇ ਖਿੜਕੀਆਂ ਖੜਾਕ ਖੜਾਕ ਖੜਕਣ ਲੱਗੇ। ਬਚਿਆਂ ਦੇ ਜਿਸਮਾਂ ਤੇ ਚੂਹਿਆਂ ਦੀ ਦੌੜ ਹੋਰ ਵੀ ਤੇਜ਼ ਹੋ ਗਈ, ਬੱਚੇ ਚੂੰ ਤੱਕ ਨਾ ਕਰਦੇ। ਉਹਨਾਂ ਵਲੋਂ ਉਹਨਾਂ ਦੇ ਜਿਸਮਾਂ ਉਤੇ ਭਾਵੇਂ ਸੱਪ ਮੇਲ੍ਹਦੇ ਰਹਿੰਦੇ।

ਪਰ ਦਰਾਂ ਅੱਗੇ ਫਟੇ ਜ਼ਹਿਰੀ ਬੰਬ ਦਾ ਡਰ ਉਸ ਦੇ ਮਨੋਂ ਨਾ ਲੱਥਾ। ਇਸ ਦੀ ਭਾਫ ਬੜੀ ਜ਼ਹਿਰੀਲੀ ਹੁੰਦੀ ਹੈ, ਉਸ ਨੇ ਸੁਣਿਆਂ ਸੀ। ਇਸ ਵਿਚ ਠੋਸ ਪਦਾਰਥ ਇੰਝ ਭੁੰਨੇ ਜਾਂਦੇ ਸਨ ਜਿਵੇਂ

ਉਬਲਦੇ ਤੇਲ ਵਿਚ ਮੱਛੀ। ਉਹ ਆਪਣੇ ਬਚਿਆਂ ਨੂੰ ਕਿਵੇਂ ਮੱਛੀ ਵਾਂਗ ਭੁਨੀਂਦੇ ਦੇਖ ਸਕਦੀ ਸੀ। ਉਸ ਦੀ ਆਪਣੀ ਅਉਧ ਬੀਤ ਚੁਕੀ ਸੀ, ਉਸ ਨੂੰ ਬਚਿਆਂ ਦੀ ਅਉਧ ਖਰਾਬ ਕਰਨ ਦਾ ਕੀ ਹੱਕ ਸੀ।

**ਪੰਜਾਬ ਕੌਰ ਨੇ ਘਰ ਛੱਡਣ ਦਾ ਫੈਸਲਾ ਕਰ ਲਿਆ।**

"ਲੈ ਬੱਚਾ ਮੈਂ ਤਾਂ ਚੱਲੀ, ਹੋ ਸਕੇ ਤਾਂ ਘਰ ਦਾ ਖਿਆਲ ਰਖਣਾ", ਉਸ ਨੇ ਭਰੇ ਦਿਲ ਨਾਲ ਤੋਪਚੀ ਸਿਪਾਹੀਆਂ ਨੂੰ ਕਿਹਾ। "ਮੈਥੋਂ ਬਚਿਆਂ ਦਾ ਉਣੀਂਦਰਾ ਨਹੀਂ ਸਹਿ ਹੁੰਦਾ, ਮੈਥੋਂ ਇਹਨਾਂ ਦੇ ਲਹੂਰ ਨਹੀਂ ਵੇਖੇ ਜਾਂਦੇ।" ਉਸ ਨੂੰ ਬੋਲਦੀ ਬੋਲਦੀ ਨੂੰ ਗੱਚ ਆ ਗਿਆ। ਉਹ ਆਪਣਾ ਘਰ ਨਹੀਂ ਸੀ ਛਡਣਾ ਚਾਹੁੰਦੀ।

ਤੋਪਚੀ ਪੰਜਾਬ ਕੌਰ ਨੂੰ ਕੁਝ ਨਹੀਂ ਸੀ ਕਹਿ ਸਕਦੇ। ਉਹ ਸਮਾਨ ਬਨ੍ਹਾਉਣ ਵਿਚ ਉਸ ਦੀ ਮਦਦ ਕਰਨ ਲੱਗੇ। ਜੋ ਕੋਈ ਤਲਵਾਰ ਦੀ ਧਾਰ ਤੋਂ ਜ਼ਰਾ ਪਰੇ ਬੈਠ ਸਕਦਾ ਸੀ ਤਾਂ ਕਿਉਂ ਨਾ ਬੈਠੇ। ਭਾਵੇਂ ਸ਼ਹਿਰੀ ਵਸੋਂ ਦੀ ਇਹ ਮੁਠ ਭਰ ਟਬਰੀ ਦਾ ਤੋਪਚੀਆਂ ਨੂੰ ਬੜਾ ਆਸਰਾ ਸੀ, ਪਰ ਉਹ ਉਹਨਾਂ ਨੂੰ ਮਜਬੂਰ ਕਰਕੇ ਨਹੀਂ ਸਨ ਰਖਣਾ ਚਾਹੁੰਦੇ। ਦੂਰ ਦਿੱਲੀ ਦੱਖਣ ਤੋਂ ਆ ਕੇ ਉਹਨਾਂ ਨੂੰ ਏਥੇ ਵੀ ਇਕ ਮਾਂ ਮਿਲ ਗਈ ਸੀ। ਜਿਹੜੀ ਖਤਰੇ ਵਿਚ ਏਨੀ ਨੇੜੇ ਹੋਣ ਕਾਰਨ ਆਪਣੀ ਅਸਲ ਮਾਂ ਨਾਲੋਂ ਵੀ ਕਿਤੇ ਵਡੇਰੀ ਮਾਂ ਸੀ ਤੇ ਉਹ ਹੁਣ ਛਡ ਕੇ ਜਾ ਰਹੀ ਸੀ। ਉਹ ਮਜਬੂਰ ਸੀ। ਸਾਮਾਨ ਬੰਨ੍ਹਿਆਂ ਗਿਆ ਸੀ। ਦੋਵੇਂ ਧਿਰਾਂ ਇਕ ਦੂਜੀ ਤੋਂ ਆਗਿਆ ਲੈਣ ਲਈ ਉਠ ਖਲੋਤੀਆਂ। "ਚੰਗਾ ਫੇਰ! ਨਮਸਤੇ' ਕਹਿਣ ਦੀ ਢਿਲ ਸੀ ਕਿ ਦੋਹਾਂ ਧਿਰਾਂ ਨੇ ਇਕ ਦੂਜੇ ਦੀਆਂ ਅੱਖਾਂ ਤੋਂ ਉਹਲੇ ਹੋ ਜਾਣਾ ਸੀ।

ਤੋਪਚੀਆਂ ਦੇ ਸਰਦਾਰ ਦਾ ਦਿਲ ਭਰ ਆਇਆ।

"ਮੈਂ ਕਹਿਣਾ ਤਾਂ ਨਹੀਂ ਚਾਹੁੰਦਾ। ਪਰ ਮਾਤਾ ਜੀ ਜਦੋਂ ਤੱਕ ਅਸੀਂ ਜੀਉਂਦੇ ਹਾਂ ਤੁਹਾਡੀ ਵਾ ਵਲ ਵੀ ਕੋਈ ਨਹੀਂ ਤੱਕ ਸਕਦਾ। ਜੇ ਅਸੀਂ ਹੀ ਮਰ ਗਏ ਤਾਂ ਰੱਬ ਰਾਖਾ।"

ਤੋਪਚੀ ਦੇ ਬੋਲ ਵਿਚ ਭਾਵੇਂ ਪੂਰਾ ਕਰਾਰ ਸੀ ਪਰ ਜਿਸ ਵੇਲੇ ਤੇ ਜਿਸ ਸਥਿਤੀ ਵਿਚ ਉਸ ਨੇ ਇਹ ਵਾਕ ਕਿਹਾ ਉਸ ਨਾਲ ਸਾਰੇ ਗਲੇ ਗਚ ਨਾਲ ਭਰ ਆਏ। ਪੰਜਾਬ ਕੌਰ ਨੂੰ ਜਾਪਿਆ ਜਿਵੇਂ ਉਹ ਆਪਣੇ ਅੱਧੇ ਪਰਵਾਰ ਨੂੰ ਬਚਾ ਕੇ ਲੈ ਚੱਲੀ ਹੋਵੇ ਤੇ ਅੱਧੇ ਨੂੰ ਮੌਤ ਦੇ ਮੂੰਹ ਵਿਚ ਹੀ ਛੱਡ ਰਹੀ ਹੋਵੇ।

ਪੰਜਾਬ ਕੌਰ ਨੇ ਉਪਰ ਨੂੰ ਤੱਕਿਆ, ਉਸ ਦੇ ਦੋਵੇਂ ਪਰਵਾਰ ਇਕ ਦੂਜੇ ਦੀ ਬਾਂਹ ਫੜੀ ਖਲੋਤੇ ਸਨ। ਇਕ ਪਰਵਾਰ ਦੀ ਇਹ ਆਪਣੀ ਜਨਮ ਭੋਂ ਸੀ, ਦੂਜਾ ਪਰਵਾਰ ਸੰਕੜੇ ਮੀਲਾਂ ਦਾ ਪੈਂਡਾ ਕਰਕੇ ਇਸ ਦੀ ਰਖਸ਼ਾ ਲਈ ਆਇਆ ਹੋਇਆ ਸੀ। ਆਪਣੀ ਭੋਂ ਨੂੰ ਇਸ ਪਰਕਾਰ ਛਡ ਕੇ ਤੁਰ ਜਾਣਾ ਕਿੰਨੀ ਬੁਜ਼ਦਿਲੀ ਸੀ—ਖਾਸ ਕਰਕੇ ਓਦੋਂ ਜਦ ਉਸ ਕੋਲ ਗੋਲੀਆਂ ਵਰਗੇ ਤੋਪਚੀ ਪੁਤਰ ਸਨ। ਉਸ ਨੇ ਤਕਿਆ ਉਹਨਾਂ ਦੇ ਚਿਹਰਿਆਂ ਉਤੇ ਭੋਰਾ ਜਿੰਨਾ ਵੀ ਭੈ ਨਹੀਂ ਸੀ।

"ਖੋਲ੍ਹ ਪੁਤਰ ਬਿਸਤਰੇ" ਉਸ ਨੇ ਆਪਣੀ ਵੱਡੀ ਧੀ ਨੂੰ ਕਿਹਾ, "ਅਸੀਂ ਇਸੇ ਧਰਤੀ ਵਿਚ ਪਲੇ ਹਾਂ ਇਥੇ ਹੀ ਮਰਾਂਗੇ।"

— o —

ਡੋ

ਰਾ

● ਗੁਰਚਰਨ ਸਿੰਘ ਸਹਿੰਸਰਾ

ਇਹ ਸੰਨ 39—40 ਵਿਚ ਗੁਰਬਖਸ਼ ਸਿੰਘ ਤੇ ਵਧਾਵਾ ਰਾਮ ਨਾਲ ਵਾਪਰੀ ਵਾਰਤਾ ਹੈ, ਜੋ ਉਸ ਵੇਲ਼ੇ ਮਿੰਟਗੁਮਰੀ (ਪਾਕਿਸਤਾਨ) ਦੇ ਜ਼ਿਲੇ ਵਿਚ ਕਿਸਾਨ ਲੀਡਰ ਸਨ ।

ਗੁਰਬਖਸ਼ ਸਿੰਘ ਤੀਹਾਂ ਵਿਚ ਜਾ ਰਿਹਾ ਲੰਮੀ ਪੋਰੀ ਵਾਲੇ ਪਤਲੇ ਪਰ ਰਿਸ਼ਟ ਪੁਸ਼ਟ ਸਰੀਰ ਦਾ ਖਾਂਦਾ ਪੀਂਦਾ ਬਾਰੀਆ ਮਾਲਕ ਕਿਸਾਨ ਸੀ । ਗਿਠ ਗਿਠ ਲੰਮੀਆਂ ਕਾਲੀਆਂ ਸ਼ਾਹ ਦਾਹੜੀ ਮੁੱਛਾਂ ਮੂੰਹ 'ਤੇ ਇਸ ਤਰ੍ਹਾਂ ਛਾਈਆਂ ਹੋਈਆਂ ਸਨ ਕਿ ਗੋਰਾ-ਰੰਗ ਤੇ ਚਿਟੇ ਕਪੜੇ ਹੁੰਦੇ ਹੋਇਆਂ ਵੀ ਮੁਖੜਾ ਸਾਉਲੀ ਭਾਹ ਮਾਰਦਾ ਸੀ । ਅਕਾਲੀਆਂ ਵਿਚੋਂ ਆਇਆ ਹੋਣ ਕਰਕੇ ਪਹਿਰਾਵਾ ਤੇ ਜਿਸਮ ਦੀ ਸਾਂਭ ਸੂਤ ਜਥੇਦਾਰਾਂ ਵਰਗੀ ਸੀ । ਉਹ ਅਜੇ ਵੀ ਲੰਮਾਂ ਸਾਰਾ ਚਿਟਾ ਸਾਫਾ ਵਿਸ਼ਨੂੰ ਦੇ ਨਾਗ ਵਾਂਗ ਗਲ ਵਿਚ ਲਪੇਟ ਕੇ ਗੋਡਿਆਂ ਤਕ ਲਮਕਾਈ ਰਖਦਾ ਸੀ । ਇਸੇ ਕਰਕੇ ਲੋਕੀ ਉਸ ਨੂੰ ਜਥੇਦਾਰ ਆਖਣੋਂ ਨਹੀਂ ਸਨ ਹਟੇ।

ਵਧਾਵਾ ਰਾਮ ਸਮਧਰ ਜਿਹੇ ਭਰਵੇਂ ਨਿੱਗਰ ਜੁਸੇ ਦਾ ਬਾਹਲਾ ਸਉਲਾ ਨੌਜਵਾਨ ਸੀ । ਕੰਬੋਅ ਘਰ ਦਾ ਜਮਪਲ ਹੋਣ ਦੇ ਬਾਵਜੂਦ ਉਸਦੀ ਸ਼ਕਲ ਕੀਕਣਾਂ ਵਰਗੀ ਸੀ ਤੇ ਉਹਨਾਂ ਵਾਂਗ ਹੀ ਉਸਦੀ ਠੋਡੀ 'ਤੇ ਚੁਟਕੀ ਕੁ ਵਾਲ ਸਨ, ਜਿੰਨ੍ਹਾਂ ਨੂੰ ਉਹ ਮੁੰਨੀ ਰਖਦਾ ਸੀ । ਪੁਲਸ ਵਾਲੇ, ਜਿਹੜੇ ਉਸ ਦੇ ਵਾਕਿਫ ਨਹੀਂ ਸਨ, ਸ਼ਕਲੋਂ ਦੇਖ ਕੇ ਹੀ ਉਸ ਨੂੰ ਜਰਾਇਮ ਪੇਸ਼ਾ ਸਮਝਣ ਲਗ ਪੈਂਦੇ ਸਨ ।

ਉਹ ਦੋਵੇਂ ਉਕਾੜੇ ਦੀ ਤਹਿਸੀਲੇ ਰਾਵੀ ਦੇ ਪਿੰਡਾਂ ਵਿਚ ਕੋਈ ਹਫਤਾਭਰ ਕਿਸਾਨ ਲਹਿਰ ਦਾ ਪਰਚਾਰ ਕਰਦੇ ਤੇ ਕਿਸਾਨਾਂ ਨੂੰ ਕਿਸਾਨ ਕਮੇਟੀਆਂ ਦੇ ਮੈਂਬਰ ਬਣਾਉਂਦੇ ਰਹੇ ਸਨ । ਉਹਨਾਂ ਨੇ

ਜੰਦਰਾਕਿਆਂ ਤੋਂ *ਨੀਲੀ ਵਲ ਪਾਕਪਟਣ ਨੂੰ ਜਾਣਾ ਸੀ। ਰੇਲ ਜਾਂ ਲਾਰੀ ਦਾ ਭਾੜਾ ਕੋਲ ਨਹੀਂ ਸੀ ਤੇ ਕਿਸਾਨ ਕਮੇਟੀ ਦੇ ਫੰਡ ਵਿਚੋਂ ਉਹਨਾਂ ਨੇ ਖਰਚ ਕਰਨਾ ਚੰਗਾ ਨ ਸਮਝਿਆ। ਉਹ ਪੈਦਲ ਹੀ ਤੁਰ ਪਏ। ਪਾਕਪਟਣ ਉਥੋਂ ਕੋਈ ਦੋ ਦਿਨ ਦਾ ਰਾਹ ਸੀ।

ਰੋਟੀ ਦੀ ਲਾਲਸਾ ਕਾਰਨ ਉਹ ਮੂੰਹ ਹਨੇਰੇ ਨ ਤੁਰ ਸਕੇ। ਉਹਨਾਂ ਨੂੰ ਸ਼ਾਹ ਵੇਲੇ ਤਕ ਉਥੇ ਰੁਕਣਾ ਪਿਆ। ਉਹ ਪਰਾਹੁਣੇ ਘਰ ਬੈਠੇ ਚਾਰ ਪੰਜ ਕਿਸਾਨ ਸ਼ਰਧਾਲੂਆਂ ਨਾਲ ਗਲ ਬਾਤ ਵਿਚ ਰੁਝ ਗਏ। ਉਹਨਾਂ ਜ਼ਮਾਨੇ ਭਰ ਦੀ ਸਿਆਸਤ ਤੇ ਗੱਲਾਂ ਕੀਤੀਆਂ ਤੇ ਕਿਸਾਨਾਂ ਦੇ ਸਮਾਜੀ ਤੇ ਸਿਆਸੀ ਸ਼ੰਕੇ ਨਵਿਰਤ ਕੀਤੇ। ਰੱਸਾ ਭਰ ਸੂਰਜ ਚੜ੍ਹ ਆਉਣ ਉਤੇ ਖਾਣਾ ਆ ਗਿਆ; ਡੇਲਿਆਂ ਦੇ ਆਚਾਰ ਨਾਲ ਚਾਰ ਚਾਰ ਤੰਦੂਰੀ ਪਰਾਉਂਠੇ ਤੇ ਗੜਵਾ ਲੱਸੀ ਦਾ। ਉਹਨਾਂ ਨੇ ਸਾਰੀ ਦਿਹਾੜੀ ਦਾ ਇਹ ਰਾਸ਼ਨ ਛਕ ਲਿਆ ਤੇ ਛੰਨਾ ਛੰਨਾ ਲਸੀ ਦਾ ਪੀ ਕੇ ਆਪੋ ਆਪਣੇ ਝੋਲੇ ਚੁਕੇ, ਨਾਲ ਦਿਆਂ ਤੋਂ ਵਿਦਾ ਲਈ ਤੇ ਉਠ ਕੇ ਤੁਰ ਪਏ।

ਉਹ ਘਟੇ ਮਿਟੀ ਤੇ ਕੱਖ ਕਾਨ ਨਾਲ ਭਰੇ ਹੋਏ ਪਿੰਡ ਦੇ ਪਹੇ ਤੇ ਹੌਲੀ ਹੌਲੀ ਤੁਰਕੇ ਪਿੰਡੋਂ ਦੂਰ ਨਿਕਲ ਗਏ। ਫੇਰ ਉਹਨਾਂ ਪੈਰ ਛੁਹਲੇ ਕਰ ਲਏ ਤੇ ਲਗੇ ਮਨਜ਼ਲ ਤੇ ਮਨਜ਼ਲ ਵਢਣ। ਦੁਪਹਿਰ ਹੋਈ, ਢਲੀ ਤੇ ਤਰਕਾਲਾਂ ਪੈ ਚਲੀਆਂ ਪਰ ਉਹ ਤੁਰੀ ਹੀ ਗਏ।

ਰਾਹ ਵਿਚ ਵੰਨ ਸਵੰਨੀ ਭੋਂ ਆਈ, ਉਕਾੜੇ ਵਿਚ ਤਾਂ ਬਹੁਤੀ ਨਹਿਰੀ ਤੇ ਦੀਪਾਲ ਪੁਰ ਵਿਚ ਬਾਹਲੀ ਚਾਹੀ ਤੇ ਸ਼ਸ਼ਮਾਹੀ ਨਹਿਰੀ; ਕਿਤੇ ਏਕੜਾਂ ਦੇ ਏਕੜ ਬੰਜਰ ਤੇ ਵੈਰਾਨ ਸਨ, ਜਿਨ੍ਹਾਂ ਵਿਚ ਉਕਾੜੇ ਵਾਲੇ ਪਾਸੇ ਵਣ ਤੇ ਕਰੀਰ ਦੇ ਬਾਹਲੇ ਰੁਖ ਸਨ ਤੇ ਦੀਪਾਲਪੁਰ ਵਿਚ ਇਹਨਾਂ ਤੋਂ ਇਲਾਵਾ ਕੁਝ ਕਿਕਰਾਂ, ਪਰ ਕਾਨਾ ਬਹੁਤ ਸੀ। ਵਗਦੇ ਖੂਹਾਂ ਤੇ ਲਕੜੀ ਦੇ ਭਾਂਡਿਆਂ ਦੀ ਰੀਂ ਰੀਂ ਦੂਰ ਦੂਰ ਤਕ ਸੁਣਦੀ ਸੀ। ਰੁਖ ਤਾਂ ਖੇਤਾਂ ਵਿਚ ਘਟ ਵਧ ਸਨ, ਪਰ ਨਹਿਰਾਂ ਤੇ ਰਜਵਾਹਿਆਂ ਦੇ ਕੰਢੇ ਕੰਢੇ ਟਾਹਲੀਆਂ ਤੇ ਕਿਕਰਾਂ ਦੀਆਂ ਪਾਲਾਂ ਜ਼ਰੂਰ ਸਨ। ਪਿੰਡਾਂ ਲਾਗੇ ਕੋਈ ਪਿਪਲ ਵੀ ਨਜ਼ਰ ਆ ਜਾਂਦਾ ਸੀ, ਪਰ ਬਾਹਲੇ ਫਰਵਾਹ ਦੇ ਵਡੇ ਵਡੇ ਪੁਰਾਣੇ ਰੁਖ ਸਨ, ਜਿਨ੍ਹਾਂ ਦੀ ਸ਼ਾਂ ਸ਼ਾਂ ਰਾਹੀਆਂ ਦੇ ਪੰਧ ਸੌਖ ਕਰ ਦਿੰਦੀ ਸੀ।

ਖੇਤਾਂ ਵਿਚ ਉਗ ਪਈ ਹੋਈ ਕਣਕ ਦੀ ਹਰੀ ਹਰੀ ਮਸ ਇਸ ਤਰ੍ਹਾਂ ਜਾਪਦੀ ਸੀ, ਜਿਸ ਤਰ੍ਹਾਂ ਮੀਲਾਂ ਬਧੀ ਲਮੇ ਚੌੜੇ ਹਰੇ ਮਖਮਲੀ ਗਲੀਚੇ ਨੂੰ ਭੋਏਂ ਤੇ ਵਿਛਾਇਆ ਹੋਵੇ ਤੇ ਇਹਨਾਂ ਵਿਚਕਾਰ ਕਿਤੇ ਕਿਤੇ ਕਪਾਹ, ਤੋਰੀਏ ਤੇ ਕਮਾਦ ਦੀਆਂ ਫਸਲਾਂ ਦੇ ਟਾਵੇਂ ਟਾਂਵੇਂ ਖੇਤ ਫਰਸ਼ ਉਤੇ ਡਾਹੀਆਂ ਚੌਂਕੀਆਂ ਤੇ ਮੇਜ਼ ਜਾਪਦੇ ਸਨ। ਕਿਧਰੇ ਕਿਧਰੇ ਖੇਤਾਂ ਤੇ ਖੂਹਾਂ ਉਤੇ ਪਰਾਲੀ ਦੇ ਲਗੇ ਢੇਰ ਗੋਹੇ ਦੇ ਗਹੀਰਿਆਂ ਵਾਂਗ ਦਿਸਦੇ ਸਨ।

ਰਾਹ ਵਿਚ ਜਾਂ ਰਾਹੋਂ ਲਾਂਭੇ ਆਏ ਪਿੰਡ ਬਾਹਲੇ ਕੱਚੇ ਹੀ ਸਨ, ਇਹਨਾਂ ਵਿਚ ਢਾਰੇ ਤਾਂ ਆਮ ਸਨ ਤੇ ਚੌਥਾ ਕੁ ਹਿਸਾ ਖੋਲੇ ਵੀ ਸਨ। ਦੀਪਾਲਪੁਰ ਵਿਚ ਆਕੇ, ਜੋ ਸਾਰੀ ਦੀ ਸਾਰੀ ਤਹਿਸੀਲ ਪੁਰਾਣੀ ਜਾਗੀਰਦਾਰੀ ਦੇ ਮੁਜ਼ਾਰਿਆਂ ਜਾਂ ਗਰੀਬ ਮਾਲਕ ਕਿਸਾਨਾਂ ਦੀ ਸੀ, ਜਾਗੀਰਦਾਰਾਂ ਦੇ ਪਿੰਡਾਂ ਵਿਚ ਇਹਨਾਂ ਢਾਰਿਆਂ, ਕਚੇ ਕੋਠਿਆਂ ਤੇ ਢਾਰੀਆਂ ਵਿਚਾਲੇ ਕਲਰਾਠੀਆਂ ਨੀਹਾਂ ਵਾਲੇ ਦੁਹਾਸਵੇਂ ਤਿਹਾਸਵੇਂ ਇਕ ਇਕ ਦੋ ਦੋ ਪੱਕੇ ਮਹਿਲ ਵੀ ਸਨ

*ਕਸੂਰ ਤੋਂ ਪਰੇ ਲਹਿੰਦੇ ਵਲ ਸਤਲੁਜ ਨੂੰ ਨੀਲੀ ਆਖਿਆ ਜਾਂਦਾ ਹੈ ਤੇ ਇਸ ਦੀ ਬਾਰ ਨੂੰ ਨੀਲੀ ਬਾਰ।

ਤੇ ਇਸਲਾਮੀ ਮਾਲਕੀ ਦੇ ਪਿੰਡਾਂ ਵਿਚ ਪਕੀਆਂ ਮਸੀਤਾਂ ਦੇ ਮੁਨਾਰੇ ਵੀ। ਕਚੇ ਮਕਾਨ ਗਰੀਬ ਮਾਲਕ ਕਿਸਾਨਾਂ ਤੇ ਵਾਰੀਆਂ ਵਾਰੇ ਮੁਜ਼ਾਰਿਆਂ ਤੇ ਕੰਮੀਆਂ ਦੇ ਸਨ।

ਰਾਹ ਵਿਚ ਮਿਲੇ ਕਿਸਾਨਾਂ ਤੇ ਉਨਾਂ ਦੀਆਂ ਜਨਾਨੀਆਂ ਤੇ ਬਚਿਆਂ ਦੀ ਦਿਖ ਚੰਗੀ ਨਜ਼ਰ ਨਹੀਂ ਆਈ। ਕਿਸਾਨ ਜਨਾਨੀਆਂ ਤੇ ਕੁੜੀਆਂ ਰੰਗਦਾਰ ਕੁੜਤੇ ਤੇ ਛੀਂਬਿਆਂ ਦੀਆਂ ਟਾਕੀਆਂ ਹੋਈਆਂ ਘਗਰੀਆਂ ਪਾਈ ਖੇਤਾਂ ਵਿਚ ਕੰਮ ਕਰਦੀਆਂ ਜਾਂ ਭੱਤੇ ਦੇਂਦੀਆਂ ਮਿਲੀਆਂ। ਗਲ ਖੱਦਰ ਦੇ ਮੋਟੇ ਕੁੜਤੇ ਤੇ ਤੇੜ ਖੱਦਰ ਦੀਆਂ ਹੀ ਚਾਦਰਾਂ ਬੰਨ੍ਹੀ ਕਿਸਾਨ ਖੂਹ 'ਤੇ ਹਲ ਵਾਉਂਦੇ, ਕਿਆਰੇ ਮੋੜਦੇ ਤੇ ਪੱਠੇ ਵਢਦੇ ਵੇਖੇ।

ਰਸਤੇ ਵਿਚ ਤੇ ਖਾਸ ਕਰਕੇ ਦੀਪਾਲਪੁਰ ਵਿਚ ਆਕੇ ਵਾਹੀ ਵਾਲੀ ਜ਼ਮੀਨ ਕਿਤੇ ਖਾਸ ਮਿਹਨਤ ਤੇ ਜਤਨਾਂ ਨਾਲ ਕਮਾਈ ਹੋਈ ਨਹੀਂ ਸੀ। ਲੱਕੜ ਦੇ ਖੂਹਾਂ 'ਤੇ ਮਿੱਟੀ ਦੀਆਂ ਟਿੰਡਾਂ, ਹਲੀਂ ਤੇ ਖੂਹੀਂ ਜੁਤੇ ਡੰਗਰ ਲਿੱਸੇ ਤੇ ਗਾਈਂ ਮਝੀਂ ਚਢਿਤ੍ਰੈਂ ਹੌਲੀਆਂ ਸਨ। ਕਮਾਊਆਂ ਦੇ ਮੂੰਹ ਤੇ ਖੇੜਾ ਨਹੀਂ ਸੀ। ਸਭ ਦੇ ਮੈਲੇ ਕੁਚੈਲੇ ਕਪੜੇ, ਵਿਆਈਆਂ ਪਾਟੇ ਤੇ ਮੈਲ ਨਾਲ ਕਾਲੇ ਹੋਏ ਹਥ ਪੈਰ ਤੇ ਸੁੱਕੇ ਮੂੰਹ ਜਾਗੀਰਦਾਰੀ ਪਰਥਾ ਦਾ ਮੂੰਹ ਫਿਟਕਾਰਦੇ ਸਨ।

ਉਹ ਸਭ ਕੁਝ ਵੇਖਦੇ ਤੁਰੇ ਗਏ। ਉਹਨਾਂ ਲਈ ਇਹ ਕੋਈ ਨਵਾਂ ਦਰਿਸ਼ ਨਹੀਂ ਸੀ। ਉਹ ਤਾਂ ਜੰਮੇ ਪਲੇ ਹੀ ਇਹਨਾਂ ਹਾਲਤਾਂ ਵਿਚ ਸਨ। ਦੀਪਾਲਪੁਰ ਦੀ ਇਸ ਧਰਤੀ ਉਤੇ ਅਜੇ ਉਸ ਵੇਲੇ ਤਕ ਪੁਰਾਤਨਤਾ ਪਰਧਾਨ ਸੀ। ਹਾਂ! ਜਾਗੀਰਦਾਰਾਂ ਦੇ ਰਹਿਣ ਸਹਿਣ ਤੇ ਮਹਾਜਨਾਂ ਦੇ ਵਿਹਾਰ ਵਿਚੋਂ ਕੁਝ ਕੁਝ ਨਵੀਨਤਾ ਝਾਕਣ ਲਗ ਪਈ ਸੀ, ਪਰ ਪੈਦਾਵਾਰੀ ਤੇ ਕਮਾਈ ਦੇ ਤਰੀਕੇ ਤੇ ਲੁੱਟ ਖਸੁੱਟ ਅਜੇ ਪੁਰਾਣਾ ਮੁਢ ਹੀ ਸਨ।

ਉਹ ਆਪਣੀ ਮਨਜ਼ਲੇ ਤੁਰੀ ਗਏ। ਕਦੇ ਆਪਸ ਵਿਚ ਇਕ ਅੱਧੀ ਗਲ ਕਰ ਲੈਂਦੇ, ਕਦੇ ਕਿਸੇ ਰਾਜਸੀ ਮਸਲੇ 'ਤੇ ਬਹਿਸ ਛੇੜ ਲੈਂਦੇ, ਪਰ ਬਹੁਤਾ ਚੁੱਪ ਹੀ ਰਹੇ। ਕਿਉਂ ਕਿ ਤੁਰਿਆਂ ਸਪੀਡ ਫੜੀ ਹੋਵੇ ਤਾਂ ਬਹੁਤੀਆਂ ਗੱਲਾਂ ਨਹੀਂ ਹੁੰਦੀਆਂ ਤੇ ਇਹ ਸਪੀਡ ਦਾ ਮਾਮਲਾ ਸੀ, ਪਰ ਰਾਹ ਵਿਚ ਉਹਨਾਂ ਇਕ ਦੋ ਥਾਈਂ ਦਸ ਦਸ ਪੰਦਰਾਂ ਪੰਦਰਾਂ ਮਿੰਟ ਦਮ ਲਿਆ ਤੇ ਵਗਦੇ ਖੂਹਾਂ ਤੋਂ ਪਾਣੀ ਵੀ ਪੀਤਾ। ਰਾਹ ਵਿਚ ਮਿਲੇ ਹਰ ਕਿਸਾਨ ਨੂੰ ਉਸ ਦੇ ਮਜ਼ਹਬ ਅਨੁਸਾਰ ਸਲਾਮ ਦੁਆ, ਰਾਮ ਰਾਮ ਤੇ ਸਤਿ ਸਰੀ ਅਕਾਲ ਬੁਲਾਈ ਗਏ।

ਉਹਨਾਂ ਸਾਰਾ ਦਿਨ ਧੁਪ ਸਿਰ ਉਤੋਂ ਲੰਘਾਈ। ਅਖੀਰ ਪਰਛਾਂਵੇਂ ਲੰਮੇ ਹੋਣ ਲਗੇ। ਢਿਡ ਵਿਚ ਭੁਖ ਚੁਭਣ ਲਗ ਪਈ। ਅਗੇ ਇਕ ਪਿੰਡ ਭੱਠੀ ਤਪ ਰਹੀ ਸੀ, ਜਿਥੇ ਪੰਜ ਸੱਤ ਚੁੰਗਾਂ ਵਾਲੀ ਮੱਲੀ ਬੈਠੀਆਂ ਸਨ। ਵਧਾਵਾ ਰਾਮ ਨੇ ਗੁਰਬਖਸ ਸਿੰਘ ਵਲ ਇਸ ਤਰਾਂ ਵੇਖਿਆ, ਜਿਸ ਤਰ੍ਹਾਂ ਬੱਚਾ ਕਿਸੇ ਛਾਬੜੀ ਵਾਲੇ ਨੂੰ ਆਇਆ ਵੇਖ ਕੇ ਬਾਪੂ ਵਲ ਵੇਖਦਾ ਹੈ। ਗੁਰਬਖਸ ਸਿੰਘ ਨੇ ਵੀ ਉਸਦੀਆਂ ਅੱਖਾਂ ਵਿਚ ਆ ਗਈ ਉਸ ਦੀ ਮੰਗ ਨੂੰ ਤਾੜਿਆ ਤੇ ਜੇਬ ਵਿਚੋਂ ਇਕ ਆਨਾ ਕੱਢਕੇ ਵਧਾਵਾ ਰਾਮ ਹੱਥ ਫੜਾ ਦਿਤਾ। ਉਹਨਾਂ ਭੱਠੀ 'ਤੇ ਜਾਕੇ ਟਕੇ ਦੇ ਦਾਣੇ ਭੁਨਾਏ ਤੇ ਤੁਰੇ ਜਾਂਦਿਆਂ ਫੱਕੇ ਮਾਰ ਮਾਰ ਚੱਬ ਲਏ। ਤਰਕਾਲਾਂ ਪੈਣ ਨੂੰ ਆਈਆਂ ਸਨ। ਉਹ ਅਜੇ ਵੀ ਵਾਹੋ ਦਾਹੀ ਤੁਰੇ ਜਾਂਦੇ ਸਨ। ਹਾਲਾਂ ਕਿ ਸੂਰਜ ਨੇ ਵੀ ਆਪਣਾ ਪੈਂਡਾ ਮੁਕਾ ਲਿਆ ਸੀ ਤੇ ਉਹ ਸਾਰੇ ਦਿਨ ਦੇ ਪੈਂਡੇ ਦੇ ਥਕੇਵੇਂ ਦਾ ਮਾਰਿਆ ਫੂਲਕੇ ਜਿੱਡਾ ਵੱਡਾ ਸਾਰਾ ਰੋਟ ਬਣ ਗਿਆ ਸੀ ਤੇ ਧਰਤੀ ਦੇ ਲਹਿੰਦੇ ਪੱਲੇ ਉਹਲੇ ਰਾਤ ਆਰਾਮ ਕਰਨ ਲਈ ਲੁਕਦਾ ਜਾ ਰਿਹਾ ਸੀ।

ਆਪਣੀ ਜਾਚੇ ਉਹ ਵੀਹ ਕੋਹ ਪੈਂਡਾ ਕਰ ਆਏ ਸਨ। ਥਕੇਵਾਂ ਉਹਨਾਂ ਨੂੰ ਵੀ ਜਾਪਣ ਲਗ ਪਿਆ ਸੀ ਤੇ ਉਹ ਹੁਣ ਪੰਧ ਮੁਕਾਉਣ ਤੇ ਕਿਸੇ ਪਿੰਡ ਰਾਤ ਟਿਕ ਜਾਣ ਦਾ ਮਤਾ ਪਕਾ ਰਹੇ ਸਨ। ਗੁਲਾਬੀ ਜਿਹੀ ਠੰਡ ਵੀ ਉਤਰ ਆਈ ਸੀ, ਜੋ ਉਹਨਾਂ ਦੇ ਸਰੀਰ ਦੇ ਤਾਅ ਨੂੰ ਮਠਿਆਂ ਪਾ ਤੇ ਥਕੇਵੇਂ ਨੂੰ ਉਜਾਗਰ ਕਰ ਰਹੀ ਸੀ। ਉਹਨਾਂ ਨੂੰ ਅੱਗੇ ਸਾਹਮਣੇ ਤਰਕਾਲਾਂ ਦੇ ਧੁੰਦਿਆਲੇ ਵਿਚ ਦਰਖਤਾਂ ਦੇ ਵਿਚ ਦੀ ਦੋ ਪੱਕੇ ਦੁਹਾਸਵੇਂ ਮਹੱਲ ਤੇ ਮਸੀਤ ਦੇ ਆਸਮਾਨ ਵਿਚ ਦਿਤੀਆਂ ਚੋਬਾਂ ਵਾਂਗ ਦੋ ਪਤਲੇ ਪਤਲੇ ਮੁਨਾਰੇ ਦਿਸੇ। ਉਹਨਾਂ ਨੇ ਏਸੇ ਪਿੰਡ ਰਾਤ ਕੱਟਣ ਦੀ ਸਲਾਹ ਕਰ ਲਈ। ਇਹ ਪਠਾਣ ਜਾਗੀਰਦਾਰਾਂ ਦਾ ਉਸਮਾਨਪੁਰ ਪਿੰਡ ਸੀ।

ਸੂਰਜ ਢਲਿਆ ਗਿਆ ਸੀ। ਤਰਕਾਲਾਂ ਆ ਗਈਆਂ ਸਨ। ਇਕ ਇਕ ਦੋ ਦੋ ਕਰਕੇ ਕਾਂ ਰੈਣ ਬਸੇਰੇ ਲਈ ਸੁਹਾਗ ਪਾੜੇ ਦੀ ਨਹਿਰ ਕੰਢੇ ਟਾਹਲੀਆਂ ਵਲ ਕਾਂ ਕਾਂ ਕਰਦੇ ਜਾਣ ਲਗ ਪਏ ਸਨ। ਪਿੰਡ ਦੇ ਰੌਲੇ ਰਪੇ ਵਿਚ ਕਿਸੇ ਵਾਹਣੀ ਹੋਈ ਕੁੱਤੀ ਉੱਤੇ ਵਾਰੀ ਲੈਣ ਲਈ ਕੁਤਿਆਂ ਦੇ ਆਪਸ ਵਿਚ ਖਹਿਬੜਨ ਦੀਆਂ ਭੌਂਕਾਂ ਤੇ ਕੁਕੜੀਆਂ ਦੀ ਕੁੜੈਂ ਕੁੜੈਂ ਦੂਰੋਂ ਹੀ ਸੁਣੀਂਦੀ ਸੀ। ਕਿਸਾਨ ਮਰਦ ਜਨਾਨੀਆਂ ਆਪੋ ਆਪਣਾ ਡੰਗਰ ਵੱਛਾ ਹਿੱਕੀ, ਪੱਠੇ ਜਾਂ ਬਾਲਣ ਤਿੰਬੜ ਚੁਕੀ ਘਰਾਂ ਨੂੰ ਆ ਰਹੇ ਸਨ। ਪਿੰਡ ਵਿਚ ਵੜਦਿਆਂ ਇਕ ਸੰਘਣੀ ਬੇਰੀ 'ਤੇ ਚਿੜੀਆਂ ਨੇ ਆਪੋ ਆਪਣਾ ਰਾਤ ਲਈ ਥਾਂ ਟਿਕਾਣਾ ਲੱਭਣ ਲਈ ਚੀਂਘ ਚੰਘਿਆੜਾ ਪਾਇਆ ਹੋਇਆ ਸੀ। ਜਨਾਨੀਆਂ ਤੇ ਕੁੜੀਆਂ ਵਗ ਰਹੇ ਖੂਹਾਂ ਤੋਂ ਪਾਣੀ ਦੇ ਘੜੇ ਭਰ ਭਰ ਲਈ ਜਾ, ਜਾਂ ਭਰਨ ਆ ਰਹੀਆਂ ਸਨ ਕਿਸਾਨਾਂ ਦੇ ਗੰਦੇ ਮੰਦੇ, ਪੈਰਾਂ ਤੋਂ ਨੰਗੇ ਤੇ ਨਲੀ ਚੋਚੋ ਬਚੇ ਗਲੀਆਂ ਵਿਚ ਖੇਡ ਰਹੇ ਸਨ।

ਉਹ ਗਲੀ ਵਿਚ ਮਿਲ ਰਹੇ ਹਰ ਬੰਦੇ ਨੂੰ ਸਲਾਮ ਜਾਂ ਰਾਮ ਰਾਮ ਕਰਦੇ ਜ਼ੈਲਦਾਰ ਦ ਚਾਚੇ ਦੇ ਪੁਤ ਅਫਜ਼ਲ ਖਾਂ ਦੇ ਡੇਰੇ ਚਲੇ ਗਏ। ਉਨ੍ਹਾਂ ਕਚੀ ਡਿਉੜੀ ਵਿਚ ਵੜਕੇ ਆਪਣੇ ਪੈਰਾਂ ਨੂੰ ਮਿਟੀ ਝਾੜਨ ਲਈ ਦੋ ਤਿੰਨ ਵਾਰ ਜ਼ੋਰ ਜ਼ੋਰ ਦੀ ਜ਼ਮੀਨ 'ਤੇ ਮਾਰਿਆ ਤੇ ਡਿਉੜੀ ਲੰਘਕੇ ਚਹੁੰ ਪਾਸਿਆਂ ਤੋਂ ਵੱਡੇ ਵੱਡੇ ਦਾਲਾਨਾਂ ਨਾਲ ਘੇਰੇ ਹੋਏ ਵਾਹਵਾ ਲੰਮੇ ਚੌੜੇ ਵਿਹੜੇ ਵਿਚ ਜਾ ਨਿਕਲੇ ਵਿਹੜੇ ਦੇ ਅਗਲੇ ਪਾਸੇ ਦੁਹਾਸਵੇਂ ਪੱਕੇ ਮਹੱਲ ਦੀ ਡਿਉੜੀ ਤੇ ਇਸ ਦੀਆਂ ਬਗਲਾਂ ਵਿਚ ਲੋਹੇ ਦੀਆਂ ਮੋਟੀਆਂ ਸੀਖਾਂ ਵਾਲੀਆਂ ਬਾਰੀਆਂ ਵਾਲੇ ਪੱਕੇ ਦਲਾਨ ਸਨ ਤੇ ਸੱਜੇ ਖੱਬੇ ਤੇ ਪਿਛੇ ਵਾਲੇ ਕਚੇ। ਸਜੇ ਹਥ ਦੇ ਕਚੇ ਦਲਾਨ ਵਿਚ ਪੰਜ ਚਾਰ ਘੋੜੀਆਂ ਬੱਧੀਆਂ ਹੋਈਆਂ ਸਨ ਤੇ ਬਾਹਰ ਵੀ ਘੋੜੀਆਂ ਦੀਆਂ ਖੁਰਲੀਆਂ ਬਣੀਆਂ ਹੋਈਆਂ ਸਨ। ਪਿਛਲੇ ਪਾਸੇ ਕੱਚੀ ਡਿਉੜੀ ਨਾਲ ਦੇ ਸਜੇ ਦਲਾਨ ਵਿਚ ਬੜਾ ਮਾਂਜਿਆ ਕੂਚਿਆ ਤੇ ਲਿਸ਼ਕਾਇਆ ਹੋਇਆ ਪਸ਼ਾਉਰੀ ਟਾਂਗਾ ਉਲਾਰ ਕਰਕੇ ਖਲਿਹਾਰਿਆ ਹੋਇਆ ਸੀ ਤੇ ਖੱਬੇ ਪਾਸੇ ਦੇ ਦਲਾਨਾਂ ਵਿਚ ਮੰਜੇ ਡਾਹੇ ਹੋਏ ਸਨ।

ਤੀਹ ਪੈਂਤੀ ਸਾਲ ਦਾ ਅਫਜ਼ਲ ਖਾਂ ਚਿੱਟੇ ਤੇ ਸੁਥਰੇ ਸਲਵਾਰ ਕਮੀਜ਼ ਪਾਈ, ਸਿਰ ਕੁਲੇ ਉਤੇ ਮਸ਼ਹਦੀ ਲੁੰਗੀ ਬੱਧੀ, ਗੁੱਟ ਤੇ ਸੋਨੇ ਦੀ ਘੜੀ ਤੇ ਤਸਮਾ ਕਸੀ, ਸਲੇਟੀ ਗਰਮ ਲੋਈ ਦੀ ਬੁਕਲ ਮਾਰੀ ਕਾਨਿਆਂ ਦੇ ਮੂੜ੍ਹੇ ਉਤੇ ਲੱਤ ਤੇ ਲੱਤ ਚਾੜ੍ਹੀ ਢੋਹ ਲਾਈ ਬਰਾਜਮਾਨ ਸੀ। ਉਸ ਨੇ ਚਾਂਦੀ ਦੀਆਂ ਤਾਰਾਂ ਮੜ੍ਹੇ ਹੋਏ ਹੁਕੇ ਦੀ ਨੜੀ ਸੱਜੇ ਹੱਥ ਨਾਲ ਮੂੰਹ ਵਿਚ ਲਈ ਹੋਈ ਸੀ ਤੇ ਆਪਣੀਆਂ ਵੱਡੀਆਂ ਵਡੀਆਂ ਪਠਾਣੀ ਮੁਛਾਂ ਨੜੀ ਦੇ ਮੂੰਹ 'ਤੇ ਰੱਖਕੇ ਸੂਟੇ ਤੇ ਸੂਟਾ ਖਿਚ ਰਿਹਾ ਸੀ। ਹਰ ਸੂਟੇ ਉਤੇ ਉਸ ਦੀਆਂ ਮੁਛਾਂ ਫੁਲਾਂ ਤੇ ਬੈਠੀ ਤਿਤਲੀ ਦੇ ਖੰਬਾਂ ਵਾਂਗ ਨੜੀ ਤੇ ਆ

ਡਿਗਦੀਆਂ ਤੇ ਸੂਟਾ ਖਿਚ ਕੇ ਫੇਰ ਉਤਾਂਹ ਹੋ ਜਾਂਦੀਆਂ। ਉਹ ਦੇ ਸਾਹਮਣੇ ਗੋਲ ਘੇਰੇ ਵਿਚ ਚਾਰ ਪੰਜ ਹੋਰ ਖਾਲੀ ਮੂਹੜੇ ਪਏ ਹੋਏ ਸਨ ਤੇ ਇਹਨਾਂ ਦੇ ਪਿਛੇ ਏਨੇ ਹੀ ਮੰਜੇ ਡਠੇ ਹੋਏ ਸਨ, ਜਿੰਨ੍ਹਾਂ ਵਿਚੋਂ ਇਕ ਉਤੇ ਇਹਨਾਂ ਨਵੇਂ ਆਏ ਰਾਹੀਆਂ ਵਾਂਗ ਦੋ ਮੁਸਾਫਿਰ ਬੈਠੇ ਸਨ। ਮੰਜਿਆਂ ਤੋਂ ਹਟਕੇ ਇਕ ਬੰਨੇ ਮੈਲੇ ਕੁਚੈਲੇ ਪਾਟੇ ਪੁਰਾਣੇ ਕਪੜਿਆਂ ਵਾਲੇ ਕੁਝ ਬੰਦੇ ਭੁੰਜੇ ਬੈਠੇ ਸਨ। ਇਹ ਖਾਨ ਦੀਆਂ ਅਸਾਮੀਆਂ ਸਨ।

ਉਹਨਾਂ ਨੇ ਖਾਨ ਨੂੰ ਜਾ ਸਲਾਮ ਆਖੀ। ਖਾਨ ਨੇ ਨੜੀ ਤੋਂ ਮੂੰਹ ਚੁਕਕੇ ਸਲਾਮ ਦਾ ਜਵਾਬ ਦਿਤਾ ਤੇ ਉਨਾਂ ਨੂੰ ਸਿਰ ਤੋਂ ਪੈਰਾਂ ਤਕ ਬੜੇ ਗਹੁ ਨਾਲ ਤਾੜਿਆ। ਖਾਨ ਦੇ "ਬਹਿ ਜਾਉ", ਆਖਣ ਉਤੇ ਉਹ ਇਕ ਮੰਜੇ ਉਤੇ ਲਤਾਂ ਲਮਕਾਕੇ ਬੈਠ ਗਏ। ਉਪਰੰਤ ਖਾਨ ਨੇ ਉਹਨਾਂ ਦਾ ਅਤਾ ਪਤਾ ਤੇ ਕੰਮ ਕਾਰ ਪੁਛਿਆ ਤੇ ਉਨਾਂ ਨੂੰ ਰਾਹੀ ਪਰਵਾਨ ਕਰਕੇ ਮਹਾਜਨਾਂ ਦੇ ਘਰ ਜਾਕੇ ਰੋਟੀ ਖਾਣ ਤੇ ਸਾਹਮਣੇ ਦਲਾਨ ਵਿਚ ਆਕੇ ਸੋਤਾਂ ਉਤੇ ਸੌਂ ਜਾਣ ਲਈ ਆਖ ਦਿਤਾ। ਫੇਰ ਉਹ ਆਪ ਉਠਿਆ ਤੇ ਪਿਛਵਾੜੇ ਵਾਲੀ ਪੱਕੀ ਡਿਉੜੀ ਅੰਦਰ ਵੜਕੇ ਮਹੱਲ ਅੰਦਰ ਚਲਿਆ ਗਿਆ। ਭੁੰਜੇ ਬੈਠਿਆਂ ਵਿਚੋਂ ਇਕ ਅਧਖੜ ਜਿਹਾ ਛਤਿਆਂ ਵਾਲਾ ਬੰਦਾ ਉਠਿਆ, ਉਸਨੇ ਰਾਹੀਆਂ ਨੂੰ ਸਿਆਣ ਵਿਚ ਲਿਆਉਣ ਲਈ ਨੀਝ ਲਾਕੇ ਵੇਖਿਆ ਤੇ ਖਾਨ ਦਾ ਹੁੱਕਾ ਚੁਕਕੇ ਉਸਦੇ ਪਿਛੇ ਮਹੱਲ ਅੰਦਰ ਜਾ ਵੜਿਆ।

"ਚਲ ਚੋਧਰੀ ! ਹੱਥ ਮੂੰਹ ਧੋ ਆਈਏ।" ਗੁਰਬਖਸ਼ ਸਿੰਘ ਨੇ ਵਧਾਵਾ ਰਾਮ ਨੂੰ ਸੁਲਾਹ ਮਾਰੀ ਤੇ ਉਹ ਦੋਵੇਂ ਉਠਕੇ ਵਿਹੜਿਉਂ ਬਾਹਰ ਆ ਗਏ।

"ਪਹਿਲਾਂ ਖਾਣ ਦਾ ਬੰਦੋਬਸਤ ਕਰ ਲਈਏ, ਫੇਰ ਹਥ ਮੂੰਹ ਧੋਣ ਜਾਵਾਂਗੇ," ਇਹ ਆਖ ਕੇ ਵਧਾਵਾ ਰਾਮ ਨਾਲ ਦੇ ਨੂੰ ਲੈਕੇ ਮਹਾਜਨਾਂ ਦੀਆਂ ਹੱਟੀਆਂ ਵਲ ਹੋ ਤੁਰਿਆ। ਮਿੰਟਗੁਮਰੀ ਵਿਚ ਅਜੇ ਬਾਹਲਾ ਸਦੀਆਂ ਪੁਰਾਣਾ ਜਾਗੀਰਦਾਰੀ ਸਿਸਟਮ ਹੀ ਪਰਚਲਤ ਸੀ। ਇਸ ਅਨੁਸਾਰ ਆਏ ਰਾਹੀਆਂ ਤੇ ਸਰਕਾਰੀ ਬੰਦਿਆਂ ਨੂੰ ਪਿੰਡ ਦੀ ਪੜਤ ਦੇ ਲੇਖੇ ਵਿਚੋਂ ਅੰਨ ਪਾਣੀ ਖਵਾਇਆ ਜਾਂਦਾ; ਹਿੰਦੂ ਸਿੱਖਾਂ ਨੂੰ ਮਹਾਜਨਾਂ ਦਿਉਂ ਤੇ ਮੁਸਲਮਾਨ ਈਸਾਈਆਂ ਨੂੰ ਮਾਛੀਆਂ ਦਿਉਂ। ਇਹਨਾਂ ਨੂੰ ਫਸਲ ਦੇ ਸਾਂਝੇ ਬੁਹਲਾਂ ਵਿਚੋਂ, ਇਸ ਖਾਧ ਖੁਰਾਕ ਦਾ ਹਿਸਾਬ ਚੁਕਾ ਦਿਤਾ ਜਾਂਦਾ ਸੀ, ਆਮ ਤੌਰ ਤੇ ਸਾਲ ਦੀਆਂ ਫਸਲਾਂ ਤੋਂ ਦਾਣੇ ਦੇਣੇ ਬਧੇ ਹੁੰਦੇ ਸਨ। ਮਾੜਿਆਂ ਮੋਟਿਆਂ ਨੂੰ ਮਹਾਜਨ ਟਰਕਾ ਹੀ ਛਡਦੇ ਸਨ। ਕੋਈ ਸਿਰੜੀ ਤੇ ਸਰਕਾਰੀ ਬੰਦਾ ਹੀ ਮਹਾਜਨਾਂ ਤੋਂ ਅੰਨ ਪਾਣੀ ਕਢ ਸਕਦਾ ਸੀ। ਪਰ ਇਹ ਮਹਾਜਨ ਬੁਹਲਾਂ ਵਿਚੋਂ ਆਪਣਾ ਫੱਕਾ ਪੂਰਾ ਲੈ ਆਉਂਦੇ ਸਨ, ਇਸ ਨੂੰ ਡੇਰੇ ਦੀ ਪਰੱਥਾ ਆਖਦੇ ਸਨ।

ਇਹਨਾਂ ਕੰਮਾਂ ਵਿਚ ਗੁਰਬਖਸ਼ ਸਿੰਘ ਤਾਂ ਸੰਘਾਊ ਬੰਦਾ ਸੀ, ਪਰ ਵਧਾਵਾ ਰਾਮ ਬੜਾ ਤਾਕ ਸੀ ਤੇ ਮਹਾਜਨਾਂ ਨੂੰ ਚਮਚਿਚੜ ਹੋਕੇ ਚਿੰਬੜਦਾ ਤੇ ਰੋਟੀ ਪਾਣੀ ਲੈਕੇ ਛਡਦਾ। ਇਸ ਲਈ ਉਹ ਪਹਿਲਾਂ ਮਹਾਜਨਾਂ ਦੇ ਘਰ ਰੋਟੀ ਆਖਣ ਗਿਆ, ਮਤਾਂ ਪਿਛੋਂ ਕੁਵੇਲੇ ਦਾ ਪੱਜ ਲਾਕੇ ਉਹ ਟਰਕਾ ਹੀ ਦੇਣ।

ਜਾਗੀਰਦਾਰਾਂ ਦੇ ਮਹੱਲ ਦੀ ਖੱਬੀ ਵੱਖੀ ਵਾਲੀ ਗਲੀ ਵਿਚ ਮਹਾਜਨਾਂ ਦੀਆਂ ਦੋ ਦੁਕਾਨਾਂ ਸਨ, ਜੋ ਇਕ ਦੂਜੀ ਤੋਂ ਹਟਵੀਆਂ ਸਨ।

ਤਰਕਾਲਾਂ ਰਾਤ ਬਣਦੀਆਂ ਜਾ ਰਹੀਆਂ ਸਨ। ਗੁਲਾਬੀ ਗੁਲਾਬੀ ਠੰਡ ਭਾਸਣ ਲਗ ਪਈ ਸੀ ਮਸੀਤੋਂ ਮੌਲਵੀ ਦੀ ਬਾਂਗ ਆਉਣ ਲਗ ਪਈ ਸੀ। ਮਛਰ ਨੇ ਕੰਨਾਂ ਵਿਚ ਭੀਂ ਭੀਂ ਆ ਕੀਤੀ ਸੀ। ਚਾਮਚਿੜਾਂ ਉਡਣ ਡਹਿ ਪਈਆਂ ਸਨ। ਮਾਛਣਾਂ ਨੇ ਤੰਦੂਰ ਤਾ ਲਏ ਸਨ ਤੇ ਜਨਾਨੀਆਂ ਤੇ ਕੁੜੀਆਂ

ਪਰਾਤਾਂ ਨੂੰ ਚੰਗੇਰਾਂ ਨਾਲ ਢੱਕੀ ਰੋਟੀਆਂ ਲਵਾਉਣ ਜਾ, ਜਾਂ ਲਵਾ ਕੇ ਪਰਤ ਰਹੀਆਂ ਸਨ ।

ਦੀਵੇ ਬੱਤੀ ਦਾ ਵੇਲਾ ਹੋ ਗਿਆ ਸੀ । ਉਹ ਇਕ ਦੁਕਾਨ 'ਤੇ ਗਏ । ਅੰਦਰ ਦੀਵਾ ਜਗ ਰਿਹਾ ਸੀ । ਮਹਾਜਨ ਗੋਡਿਆਂ ਨੂੰ ਬਾਹਵਾਂ ਵਿਚ ਵਲੇਟ ਕੇ ਕਛੇ ਮਾਰੀ ਸੌਦੇ ਪਤੇ ਵਾਲੇ ਭਾਂਡਿਆਂ ਵਿਚਕਾਰ ਵਿਛੀ ਹੋਈ ਇਕ ਪਾਟੀ ਪੁਰਾਣੀ ਬੋਰੀ ਦੇ ਟੋਟੇ ਉਤੇ ਗਿਰਝ ਵਾਂਗ ਧੌਣ ਨੂੰ ਮੋਢਿਆਂ ਵਿਚ ਵਾੜੀ ਬੈਠਾ ਸੀ । ਉਸਦੇ ਉਦਾਲੇ ਥੋੜਾ ਜਿਹਾ ਬੂਹੇ ਦਾ ਰਾਹ ਛਡਕੇ ਸੌਦੇ ਸੂਤ ਵਾਲੇ ਟੀਨਾਂ, ਡਬਿਆਂ, ਘੜਿਆਂ ਤੇ ਕੁਜਿਆਂ ਦੀਆਂ ਦੋ ਦੋ ਤਿੰਨ ਤਿਨ ਕਤਾਰਾਂ ਚਿਣੀਆਂ ਹੋਇਆਂ ਸਨ । ਹਰ ਭਾਂਡੇ ਜਾਂ ਡਬੇ ਦੇ ਢਿਡ ਉਤੇ ਗਾਚਣੀ ਨਾਲ ਲੰਡੇ ਅਖਰਾਂ ਵਿਚ ਸੌਦੇ ਦਾ ਨਾਂ ਲਿਖਿਆ ਹੋਇਆ ਸੀ ।

ਵਧਾਵਾ ਰਾਮ ਨੇ ਮਹਾਜਨ ਨੂੰ ਰਾਮ ਰਾਮ ਆਖੀ ਤਾਂ ਉਸਨੇ ਗਾਹਕ ਆਏ ਸਮਝ ਕੇ ਮੋਢਿਆਂ ਵਿਚ ਦਿਤੀ ਧੌਣ ਨੂੰ ਬਗਲੇ ਵਾਂਗ ਗੋਡਿਆਂ ਤੋਂ ਚੁਕਿਆ ਤੇ ਅਜੇ ਸਵਾਧਾਨ ਹੋਣ ਹੀ ਲਗਾ ਸੀ, ਕਿ ਵਧਾਵਾ ਰਾਮ ਨੇ ਰੋਟੀ ਖਾਣ ਦੀ ਸੁਣਾਉਣੀ ਦੇ ਦਿਤੀ । ਉਸਨੇ ਇਕ ਦਮ ਕਛੂ ਵਾਂਗ ਆਪਣੀ ਧੌਣ ਮੁੜ ਗੋਡਿਆਂ ਵਿਚ ਸੁਟ ਲਈ ਤੇ ਮੋਨ ਧਾਰ ਗਿਆ ।

"ਕੀ ਹੈ ?" ਇਕ ਛੱਵੀ ਵਰਗੀ ਜਨਾਨੀ ਆਵਾਜ਼ ਦੁਕਾਨ ਦੀ ਪਿਛਲੀ ਕੰਧ ਵਲੋਂ ਆਕੇ ਗੋਲੀ ਵਾਂਗ ਪਈ ।

ਦੁਹਵੇਂ ਰਾਹੀ ਠਠੰਬਰ ਗਏ । ਉਸਨੂੰ ਤਾਂ ਹਨੇਰੇ ਵਿਚ ਉਹਨਾਂ ਵੇਖਿਆ ਹੀ ਨਹੀਂ ਸੀ ।

"ਰੋਟੀ", ਦਾ ਸ਼ਬਦ ਅਜੇ ਵਧਾਵਾ ਰਾਮ ਦੇ ਮੂੰਹ ਵਿਚੋਂ ਨਿਕਲਿਆ ਹੀ ਸੀ, ਕਿ ਜਨਾਨੀ ਦੀ ਸਾਂਘਾਂ ਲਾਉਣ ਵਾਲੀ ਆਵਾਜ਼ ਆਈ ।

"ਰੋ-ਟੀ ?" "ਅਸੀਂ ਨਹੀਂ ਖੁਆਵਾਂਗੇ," ਉਸਨੇ ਫਰੰਟੀਅਰ ਮੇਲ ਦੀ ਸਪੀਡ ਦੀ ਤੇਜ਼ੀ ਨਾਲ ਕੜਕ ਕੇ ਨਾਂਹ ਕਰ ਦਿਤੀ ।

ਉਸਨੇ ਇਕੇਰਾਂ ਤਾਂ ਵਧਾਵਾ ਰਾਮ ਨੂੰ ਪੈਰੋਂ ਕਢ ਦਿਤਾ । ਪਰ ਝਟ ਕੁ ਪਿਛੋਂ ਉਹ ਸੰਭਲਿਆ ਤੇ "ਸ਼ਾਹ ਜੀ ! ਰੋਟੀ ਖਾਵਾਂਗੇ," ਬੜੇ ਜ਼ੋਰਦਾਰ ਸ਼ਬਦਾਂ ਵਿਚ ਆਖਿਆ ।

"ਏਥੇ ਤੋਸਾ ਪਕਾਕੇ ਰਖਿਆ ? ਆ ਜਾਂਦੇ ਨੇ ਚਣੇ ।" ਸੁਆਣੀ ਫੇਰ ਕੜਕੀ ।

"ਸ਼ਾਹ ਜੀ !" ਵਧਾਵਾ ਰਾਮ ਨੇ ਹਟਵਾਣੀਏ ਨਾਲ ਗਲ ਕਰਨ ਲਈ ਉਹਦਾ ਧਿਆਨ ਖਿਚਣ ਵਾਸਤੇ ਜ਼ਰਾ ਕਰਾਰਾ ਹੋਕੇ ਆਖਿਆ ।

ਮਹਾਜਨ ਤਾਂ ਇਸ ਤਰਾਂ ਬੈਠਾ ਸੀ, ਜਿਸ ਤਰਾਂ ਅੰਨ੍ਹਾਂ, ਬੋਲਾ ਤੇ ਗੁੰਗਾ ਹੋਵੇ ਤੇ ਉਸਦੇ ਭਾਣੇ ਹੱਟੀ ਵਿਚ ਕੁਝ ਹੋ ਹੀ ਨ ਰਿਹਾ ਹੋਵੇ । ਉਹ ਚੁਪ ਰਿਹਾ । ਹਟਵਾਨਣ ਹੀ ਬੋਲੀ ਜਾ ਰਹੀ ਸੀ ।

"ਔਂਤਰੇ ਨੂੰ ਕਈ ਵਾਰ ਆਖਿਆ, 'ਏਥੋਂ ਡਿਉੜੀ ਲਾਗਿਉਂ ਉਜੜਕੇ ਕਿਤੇ ਦੂਰ ਹੱਟੀ ਪਾ ਲਈਏ । ਪਰ ਪਤਾ ਨਹੀਂ ਏਥੇ ਕੀ ਗੁੜ ਦਬਿਆ ਹੋਇਆ, ਕਿ ਇਥੋਂ ਜਾਣ ਦਾ ਨਾਂ ਨਹੀਂ ਲੈਂਦਾ ।"

"ਇਹਨੂੰ ਕਿਹੜੀਆਂ ਪਕਾਉਣੀਆਂ ਪੈਂਦੀਆਂ ਨੇ ।" ਉਹ ਘਰਵਾਲੇ ਨੂੰ ਹੀ ਪੈ ਗਈ ਸੀ ।

ਵਧਾਵਾ ਰਾਮ ਨੇ ਹਟਵਾਨਣ ਨੂੰ ਫੇਰ ਅਨਸੁਣਿਆ ਕਰ ਦਿਤਾ ਤੇ ਮਹਾਜਨ ਨੂੰ ਦਖ ਸਤ ਕੀਤੀ ।

"ਇਹਦੇ ਕੋਲੋਂ ਹੀ ਖਾ ਲਿਉ ਪਰਾਉਂਠੇ," ਹਟਵਾਨਣ ਰਾਹੀਆਂ ਦੀਆਂ ਨਜ਼ਰਾਂ ਵਿਚ ਆਪਣੇ ਭੌਂਕਣ ਦਾ ਕੋਈ ਅਸਰ ਨਾ ਵੇਖਕੇ ਫੇਰ ਗੱਜੀ ।

"ਸਾਡੀ ਵਾਰੀ ਨਹੀਂ, ਬਿਹਾਰੀ ਦੇ ਜਾਉ," ਅਖੀਰ ਹਟਵਾਣੀਏ ਨੇ ਬਾਚੀ ਖੋਹਲੀ ਤੇ ਦੂਸਰੀ ਦੁਕਾਨ ਵਲ ਹਥ ਮਾਰਿਆ।

ਉਹ ਓਧਰ ਤੁਰ ਪਏ।

"ਇਹ ਕਰਾੜ ਬੜੇ ਕੰਜਰ ਹੁੰਦੇ ਨੇ। ਇਹਨਾਂ ਤੋਂ ਰੋਟੀ ਲੈਣੀ ਕਿਹੜੀ ਸੌਖੀ ਆ ?" ਵਧਾਵਾ ਰਾਮ ਨੇ ਨਾਲ ਦੇ ਨੂੰ ਤੁਰੇ ਜਾਂਦਿਆਂ ਦਸਿਆ।

ਦੂਸਰੀ ਦੁਕਾਨ 'ਤੇ ਵੀ ਇਹੋ ਸੀਨ ਸੀ। ਦੁਕਾਨ ਅੰਦਰ ਇਕ ਕੁੜੀ ਦੀਵਾ ਜਗਾਕੇ ਲਕੜ ਦੇ ਦੀਵਾਲਗੀਰ ਉਤੇ ਰਖ ਰਹੀ ਸੀ 'ਤੇ ਦੀਵੇ ਹੇਠਾਂ ਅਧਖੜ ਜਿਹਾ ਮਹਾਜਨ ਤਪੜੀ ਤੇ ਭੁੰਜੇ ਬੈਠਾ ਸੀ। ਵਧਾਵਾ ਰਾਮ ਨੇ ਰਾਮ ਰਾਮ ਤੋਂ ਬਾਅਦ ਰੋਟੀ ਲਈ ਆਖਿਆ। ਮਹਾਜਨ ਨੇ ਤਾਂ ਜਿਵੇਂ ਉਨ੍ਹਾਂ ਨੂੰ ਨਾ ਵੇਖਿਆ ਤੇ ਨਾ ਸੁਣਿਆ ਹੋਵੇ। ਉਹ ਨੀਵੀਂ ਪਾਈ ਚੁਪ ਚਾਪ ਸਾਹਮਣੇ ਪਏ ਤਕੜੀ ਵਟਿਆਂ ਵਲ ਵੇਖਦਾ ਰਿਹਾ। ਹਾਰਕੇ ਵਧਾਵਾ ਰਾਮ ਨੇ ਦੂਜੀ ਵਾਰ ਢਾਹਵਾ ਖੜਕਾ ਕੇ ਆਖਿਆ। ਉਹ ਵਧਾਵਾ ਰਾਮ ਵਲ ਇਸ ਤਰ੍ਹਾਂ ਵੇਖਣ ਲਗ ਪਿਆ, ਜਿਸ ਤਰ੍ਹਾਂ ਜਾਨਣਾ ਚਾਹੁੰਦਾ ਹੋਵੇ, ਕਿ ਉਸ ਕੀ ਆਖਿਆ ਸੀ, ਪਰ ਮੂੰਹੋਂ ਕੁਝ ਨਾ ਫੁਟਿਆ।

"ਸਾਡੀ ਵਾਰੀ ਨਹੀਂ। ਸੁਹਣੇ ਵਲ ਜਾਉ," ਦੀਵਾ ਰਖ ਚੁਕੀ ਹੋਈ ਕੁੜੀ ਨੇ ਵਦਣ ਵਾਲਿਆਂ ਵਾਂਗੂ ਆਖਿਆ ਤੇ ਕਿਸੇ ਸੁਹਣੇ ਨੂੰ ਔਂਤਰ ਸੌਂਤਰ ਕਰਨਾ ਆਰੰਭ ਦਿਤਾ, ਕਿ "ਉਹ ਹਰ ਕਿਸੇ ਨੂੰ ਸਾਡੇ ਬੂਹੇ ਘਲ ਦਿੰਦਾ ਹੈ।"

ਹੁਣ ਉਹ ਸੁਹਣ ਲਾਲ ਨੂੰ ਕਿਥੋਂ ਲਭਣ ਚੜ੍ਹਦੇ ? ਉਹਨਾਂ ਬਿਹਾਰੀ ਅੱਗੇ ਹੀ ਤਰਲਾ ਮਾਰਿਆ, "ਸ਼ਾਹ ਜੀ ! ਇਕ ਗਿਰਾਹੀ ਰੋਟੀ ਈ ਚਾਹੀਦੀਆ। ਕਿਥੇ ਸੁਹਣੇ ਨੂੰ ਭਾਲਦੇ ਫਿਰਾਂਗੇ ? ਤੂੰ ਹੀ ਦਇਆ ਕਰ।"

ਮਹਾਜਨ ਨੇ ਇਸ ਅਪੀਲ ਨੂੰ ਏਨਾਂ ਕੁ ਹੀ ਮਨਜ਼ੂਰ ਕੀਤਾ, ਕਿ ਮੂੰਹੋਂ ਆਖ ਦਿਤਾ, "ਜਿਥੋਂ ਆਏ ਹੋ।"

"ਓਨ ਸਾਨੂੰ ਏਧਰ ਘਲਿਆ", ਗੁਰਬਖਸ਼ ਸਿੰਘ ਨੇ ਦਸਿਆ।

ਇਸ ਤੇ ਮਹਾਜਨ ਕੁੜੀ ਨੂੰ ਜਿਵੇਂ ਭੂੰਡ ਲੜ ਗਏ ਹੋਣ। ਉਹ ਮੱਛੀ ਵਾਂਗ ਤੜਫਕੇ ਹਟੀਉਂ ਬਾਹਰ ਆ ਪਈ।

"ਉਨ੍ਹਾਂ ਦੇ ਹੱਥ ਟੁਟ ਪਏ ਨੇ ? ਉਹਨਾਂ ਤੋਂ ਨਹੀਂ ਪਕਦੀ ? ਅਸਾਂ ਠੇਕਾ ਲਿਆ ਹੋਇਆ ?" ਉਸਨੇ ਉਚੀ ਉਚੀ ਇਸ ਤਰ੍ਹਾਂ ਦੇ ਸਵਾਲ ਪਹਿਲੀ ਦੁਕਾਨ ਵਲ ਪੁਕਾਰ ਪੁਕਾਰ ਸੁਟਣੇ ਸ਼ੁਰੂ ਕਰ ਦਿਤੇ।

ਉਹ ਦੁਹਵੇਂ ਨਿਮੋਝੂਣੇ ਹੋ ਕੇ ਮੁੜ ਪਹਿਲੀ ਦੁਕਾਨ ਵਲ ਹੀ ਤੁਰ ਪਏ।

"ਯਾਰ ਛਡ ਖਹਿੜਾ ! ਚਲ ਸੌਂ ਰਹੀਏ, ਭੁਖੇ ਮਰ ਤਾਂ ਨਹੀਂ ਚਲੇ ?" ਗੁਰਬਖਸ਼ ਸਿੰਘ ਤਾਂ ਢੇਰੀਆਂ ਢਾਹ ਬੈਠਾ ਸੀ।

"ਵੇਖ ਤਾਂ ਸਹੀ ! ਰੋਟੀ ਇਹਨਾਂ ਤੋਂ ਯਹਿਤੇ ਲੈਣੀਆਂ", ਵਧਾਵਾ ਰਾਮ ਡਟਿਆ ਹੋਇਆ ਸੀ। ਵਧਾਵਾ ਰਾਮ ਨੇ ਮੁੜ ਪਹਿਲੇ ਮਹਾਜਨ ਨੂੰ ਆ ਰਾਮ ਰਾਮ ਆਖੀ।

ਉਹ ਮਹਾਜਨ ਯਕਦਮ ਉਠਿਆ, ਦੁਕਾਨੋਂ ਬਾਹਰ ਆਇਆ ਤੇ ਆਸਮਾਨ ਵਲ ਨੂੰ ਬਾਹਾਂ

ਚੁਕਕੇ ਆਕੜ ਲਈ ਤੇ ਓਸ ਬੋਲੀ ਜਾ ਰਹੀ ਮੁਟਿਆਰ ਵਲ ਮੂੰਹ ਕਰਕੇ ਪੁਛਿਆ, "ਉਹਨਾਂ ਤੋਂ ਨਹੀਂ ਖੁਆਈ ਗਈ ?"

ਫੇਰ ਉਹ ਰਾਹੀਆਂ ਵਲ ਹੋਇਆ ।

"ਭਈ ਚੌਧਰੀ ! ਕਲ ਅਸਾਂ ਖੁਆਈ ਸੀ । ਅਜ ਬਿਹਾਰੀ ਕਿਆਂ ਦੀ ਵਾਰੀ ਆ । ਹਟਵਾਣੀਏ ਨੇ ਬੜੇ ਸਿਆਣਿਆਂ ਵਾਂਗ ਰਾਹੀਆਂ ਨੂੰ ਸਮਝਾਕੇ ਗਲੋਂ ਬਲਾਅ ਲਾਹੁਣ ਦਾ ਜਤਨ ਕੀਤਾ । ਹਟਵਾਣੀਆਂ ਅਜੇ ਇਹ ਆਖ ਹੀ ਰਿਹਾ ਸੀ, ਕਿ ਅੰਦਰੋਂ ਪਹਿਲੇ ਵਾਲੀ ਸੁਆਣੀ ਬਾਹਰ ਨਿਕਲ ਆਈ ਤੇ ਬੋਲ ਰਹੀ ਕੁੜੀ ਨੂੰ ਸੁਣਕੇ ਉਹਦੇ ਵਲ ਸਿਧੀ ਹੋ ਪਈ ।

"ਤੁਹਾਡੇ ਟੁਟ ਗਏ ਨੇ ? ਤੁਹਾਨੂੰ ਪਾਂ ਪਈ ਹੋਈ ਆ ?" ਕੌੜੀਆਂ ਕੌੜੀਆਂ ਛਡਣੀਆਂ ਸ਼ੁਰੂ ਕਰ ਦਿਤੀਆਂ ।

ਰਾਹੀ ਫੇਰ ਕੁੜੀ ਵਾਲੀ ਦੁਕਾਨ ਤੇ ਗਏ ਤੇ ਬੋਲੇ, "ਸੁਹਣ ਲਾਲ ਨੇ ਮੁੜ ਤੁਹਾਡੇ ਵਲ ਭੇਜਿਆ ਹੈ ।"

ਮਹਾਜਨ ਨੂੰ ਜਿਵੇਂ ਦੰਦਣ ਪੈ ਗਈ ਹੋਵੇ । ਉਹ ਕੁਝ ਨ ਬੋਲਿਆ । ਕੁੜੀ ਤਾਂ ਪਹਿਲਾਂ ਹੀ ਬੋਲੀ ਜਾਂਦੀ ਸੀ । ਹੁਣ ਅੰਦਰੋਂ ਇਕ ਹੋਰ ਜਨਾਨੀ ਆਵਾਜ਼ ਆਈ ।

"ਸਾਥੋਂ ਨਹੀਂ ਪਕਦਾ ਤੋਸਾ । ਇਹ ਰੋਜ਼ ਦਾ ਸਿੜ੍ਹੀ ਸਿਆਪਾ ਨਹੀਂ ਹੁੰਦਾ ।"

"ਕੁਲਹਿਣੇ ਕਿਥੋਂ ਰੋਜ਼ ਆ ਜਾਂਦੇ ਆ ?" ਕੁੜੀ ਵੀ ਵਿਚ ਬੋਲ ਪਈ ।

ਪਰ ਵਧਾਵਾ ਰਾਮ ਨੇ ਜਨਾਨੀਆਂ ਦੀ ਸੁਣੀ ਅਣਸੁਣੀ ਕਰ ਛਡੀ ਤੇ ਮੁੜ ਮਹਾਜਨ ਨੂੰ ਸਵਾਲ ਪਾਇਆ । ਮਹਾਜਨ ਤਾਂ ਚੁਪ ਸੀ, ਉਹ ਨਾ ਹੇਠਲੇ ਦੰਦੀਂ ਸੀ ਤੇ ਨ ਉਤਲੀਂ ਤੇ ਅੱਖਾਂ ਟੱਡੀ ਬੂਹੇ ਅਗੇ ਖੜਿਆਂ ਨੂੰ ਬਿਟਰ ਬਿਟਰ ਵੇਖੀ ਜਾਂਦਾ ਸੀ । ਪਰ ਵਧਾਵਾ ਰਾਮ ਦੀ ਬਾਰ ਬਾਰ 'ਸ਼ਾਹ ਜੀ, ਸ਼ਾਹ ਜੀ' ਦੀ ਰੱਟ ਨਾਲ ਉਹ ਅਕ ਕੇ ਉਠਿਆ ਤੇ ਉਸਨੇ ਦੁਕਾਨੋਂ ਬਾਹਰ ਆਕੇ ਆਕੜ ਭੰਨੀ ਤੇ ਦੁਕਾਨ ਮੂਹਰੇ ਖੜੇ ਸੁਹਣ ਲਾਲ ਤੋਂ ਪੁਛਿਆ, "ਤੂੰ ਕਿਉਂ ਨਹੀਂ ਖੁਆਂਦਾ ?"

"ਤੁਸੀਂ ਖੁਆਉ । ਅਸੀਂ ਕਿਉਂ ਖੁਆਈਏ । ਜੋ ਆਵੇ ਸਾਡੇ ਆਵੇ, ਜਿਸ ਤਰ੍ਹਾਂ ਤੁਸੀਂ ਨਵਾਬ ਹੁੰਦੇ ਹੋ ਤੇ ਅਸੀਂ ਰਈਅਤ" । ਸੋਹਣ ਲਾਲ ਨੇ ਬਿਹਾਰੀ ਵਲ ਸਿਧੇ ਹੋ ਕੇ ਆਖਿਆ ।

"ਹਾਂ ! ਹਾਂ !! ਤੁਸੀਂ ਬਹੁਤ ਖੁਆਉਂਦੇ ਓ ? ਹਰ ਆਏ ਨੂੰ ਏਧਰ ਧਕ ਦਿੰਦੇ ਓ ।" ਅਗੋਂ ਬਿਹਾਰੀ ਨੇ ਜਵਾਬ ਦਿਤਾ ।

ਇਹ ਬੋਲ ਬੁਲਾਰ ਮਿਹਣਿਆਂ ਪੜਮਿਹਣਿਆਂ ਵਿਚ ਪਰਤ ਗਿਆ ਤੇ ਤੂੰ ਤੂੰ ਮੈਂ ਮੈਂ ਤਕ ਚਲਾ ਗਿਆ । ਪਰ ਛੇਤੀ ਹੀ ਇਹ ਰਣ ਮੈਦਾਨ ਮਰਦਾਂ ਪਾਸੋਂ ਜਨਾਨੀਆਂ ਹਥ ਆ ਗਿਆ । ਫੇਰ ਤਾਂ ਰਣ ਖੇਤਰ ਇਸ ਤਰ੍ਹਾਂ ਗਰਮ ਹੋ ਗਿਆ ਜਿਸ ਤਰ੍ਹਾਂ ਪੰਜਾਬ ਕਾਂਗਰਸ ਦੀ ਪਾਰਲੀਮੈਂਟਰੀ ਪਾਰਟੀ ਦੀ ਮੀਟਿੰਗ ਹੋਵੇ । ਜਨਾਨੀਆਂ ਛੇਤੀ ਹੀ ਲੁਚੀਏ ਲੰਡੀਏ, ਛੁਟੜੇ ਰੰਡੀਏ, ਕੰਜਰੀਏ ਕਮਜਾਤੇ, ਯਾਰਾਂ ਨੂੰ ਖਾਣੀਏ ਤੋਂ ਵਧਕੇ ਦਾਦੇ ਹਗਣ ਤਕ ਚਲੀਆਂ ਗਈਆਂ ।

ਜਿਹਨੇ ਸੁਣਿਆ, ਉਹੀ ਭਜਾ ਆਇਆ । ਤਮਾਸ਼ਾ ਵੇਖਣ ਵਾਲੇ ਕਾਫੀ ਇਕਠੇ ਹੋ ਗਏ । ਜਾਗੀਰਦਾਰਾਂ ਦੇ ਮੁਨਸ਼ੀ ਮੁਸਦੀ ਵੀ ਆ ਗਏ । ਉਹਨਾਂ ਘੂਰ ਘਪਕੇ ਠੰਡ ਠਰਾਵਾ ਕਰਵਾ ਦਿਤਾ ਤੇ ਫੈਸਲਾ ਇਹ ਹੋਇਆ ਕਿ ਇਕ ਨੂੰ ਬਿਹਾਰੀ ਖੁਆਵੇ ਤੇ ਦੂਸਰੇ ਨੂੰ ਸੁਹਣ ਲਾਲ ।

ਦੁਹਾਂ ਰਾਹੀਆਂ ਨੇ ਚੁਪ ਖੜੇ ਇਹ ਸਾਰਾ ਤਮਾਸ਼ਾ ਵੇਖਿਆ । ਉਹ ਇਸ ਮਹਾਂਭਾਰਤ ਦੀ ਤੇਜ਼

ਤਰਾਗੀ ਉਤੇ ਹਸਦੇ ਵੀ ਸਨ ਤੇ ਡਰਦੇ ਵੀ, ਕਿ ਮਤਾਂ ਇਸ ਲੜਾਈ ਝਗੜੇ ਵਿਚ ਰੋਟੀ ਤੋਂ ਹੀ ਜਾਈਏ। ਪਰ ਜਦ ਇਸ 'ਰਣਕਛ ਦੇ ਸਮਝੌਤੇ 'ਤੇ ਅੱਧ ਅੱਧ ਦਾ ਫੈਸਲਾ ਹੋ ਗਿਆ ਤਾਂ ਉਹਨਾਂ ਦਾ ਧੁੜਕੂ ਦੂਰ ਹੋਇਆ। ਚੁਪ ਚਾਂ ਹੋ ਕੇ ਸਭ ਲੋਕੀਂ ਘਰੋ ਘਰੀ ਚਲੇ ਗਏ। ਮਹਾਜਨ ਅੰਦਰ ਜਾ ਵੜੇ ਤੇ ਰਾਹੀ ਬਿਹਾਰੀ ਦੀ ਦੁਕਾਨੋਂ ਬਾਹਰ ਕੰਧ ਨਾਲ ਬਣੇ ਹੋਏ ਕਚੇ ਥੜੇ 'ਤੇ ਲਤਾਂ ਲਮਕਾਕੇ ਬੈਠ ਗਏ।

ਗੁਰਬਖਸ਼ ਸਿੰਘ ਨੇ ਮਹਾਜਨ ਨੂੰ ਵਾਜ ਮਾਰਕੇ ਭੋਰਾ ਗੁੜ ਮੰਗਿਆ।

"ਕਿੰਨੇ ਦਾ ?" ਅੰਦਰੋਂ ਉਸੇ ਕੁੜੀ ਦੀ ਆਵਾਜ਼ ਆਈ।

"ਐਂਵੇਂ ਭੋਰਾ ਮਾਸਾ ਚਾਹੀਦਾ," ਕਿੰਨੇ ਦਾ ? ਸਵਾਲੀ ਨੇ ਜਵਾਬ ਮੋੜਿਆ

"ਅਸੀਂ ਵੰਡਦੇ ਆਂ ? ਪੈਸਾ ਕਢੋ।" ਕੁੜੀ ਨੇ ਗੁਰਬਖਸ਼ ਸਿੰਘ ਨੂੰ ਠੱਪ ਕੇ ਰਖ ਦਿਤਾ।

ਗੁੜ ਦੇ ਮੋਰਚੇ ਤੋਂ ਹਾਰ ਖਾਕੇ ਉਹ ਦੋਹਵੇਂ ਉਠੇ ਤੇ ਪਿੰਡ ਦੇ ਨਾਲ ਹੀ ਬਾਹਰ ਵਗ ਰਹੇ ਖੂਹ ਦੀ ਰੀਂ ਰੀਂ ਸੁਣਕੇ ਹਥ ਮੂੰਹ ਤੇ ਲਤਾਂ ਪੈਰ ਧੋਣ ਉਧਰ ਚਲੇ ਗਏ।

ਕੁਝ ਸਸਤਾ ਕੇ ਉਹ ਬਿਹਾਰੀ ਦੀ ਦੁਕਾਨ 'ਤੇ ਆਏ ਤੇ ਉਸ ਨੇ ਉਹਨਾਂ ਵਿਚੋਂ ਵਧਾਵਾ ਰਾਮ ਨੂੰ ਨਾਲ ਦੇ ਬੂਹੇ ਅੰਦਰ ਜਾਕੇ ਰੋਟੀ ਖਾਣ ਤੇ ਗੁਰਬਖਸ਼ ਸਿੰਘ ਨੂੰ ਸੁਹਣ ਲਾਲ ਵਲ ਚਲੇ ਜਾਣ ਲਈ ਆਖਿਆ।

ਉਹ ਸਿਆਸਤ ਵਿਚ ਸਾਥੀ, ਜਥੇਬੰਦੀ ਵਿਚ ਸਾਥੀ, ਜਿਨ੍ਹਾਂ ਦਾ ਸਕੇ ਭਰਾਵਾਂ ਨਾਲੋਂ ਵੀ ਜ਼ਿਆਦਾ ਮੇਲ ਜੋਲ ਸੀ, ਰਾਹ ਦੇ ਵੀ ਸਾਥੀ, ਉਹ ਕਿਸ ਤਰਾਂ ਇਹ ਦੁਫਾੜ ਸਹਾਰਨ ? ਖਾਣ ਵੇਲੇ ਕਿਸ ਤਰ੍ਹਾਂ ਜੁਦਾ ਜੁਦਾ ਹੋ ਜਾਣ ? ਇਸ ਲਈ ਉਹ ਬਾਹਰ ਹੀ ਫੈਸਲਾ ਕਰ ਆਏ ਸਨ, ਕਿ ਪਹਿਲਾਂ ਇਕ ਘਰੋਂ ਇਕ ਦਾ ਰੋਟੀ ਪਾਣੀ ਰਲ ਕੇ ਖਾ ਲਿਆ ਜਾਏ ਤੇ ਫੇਰ ਦੂਸਰੇ ਦਾ। ਇਸ ਕਰਕੇ ਉਹ ਦੋਹਵੇਂ ਮਹਾਜਨ ਦੇ ਅੰਦਰ ਜਾ ਵੜੇ।

ਸਾਹਮਣੇ ਚੌਂਕੇ ਦੀ ਕੰਧ ਨਾਲ ਇਕ ਜਗ ਰਹੀ ਲਾਲਟੈਣ ਟੰਗੀ ਹੋਈ ਸੀ ਤੇ ਚੌਂਕੇ ਲਾਗੇ ਇਕ ਮੰਜਾ ਡਠਾ ਹੋਇਆ ਸੀ।

"ਮਾਂ ! ਇਹ ਤਾਂ ਨਖਾਫਣੇ ਦੋਹਵੇਂ ਆ ਗਏ।" ਕੁੜੀ ਨੇ ਮਾਂ ਨੂੰ ਦਸਿਆ।

"ਭਾਈ ! ਅਸੀਂ ਇਕ ਵਾਸਤੇ ਮੰਨਿਆ ਸੀ। ਅਸਾਂ ਦੂੰਹ ਨੂੰ ਨਹੀਂ ਦੇਣੀ," ਕੁੜੀ ਦੀ ਮਾਂ ਵੀ ਬੋਲੀ।

"ਚੋਧਰੀ ! ਇਕ ਉਧਰ ਜਾਉ ਖਾਂ" ਮਹਾਜਨ ਨੇ ਦੁਕਾਨ ਦੇ ਪਿਛਲੇ ਦਰਵਾਜੇ ਥਾਣੀ ਸਿਰ ਕਢਕੇ ਲਲਕਾਰਿਆ।

"ਤੁਸੀਂ ਸਾਨੂੰ ਇਕ ਦੀ ਰੋਟੀ ਦੇ ਦਿਉ। ਅਸੀਂ ਦੋਹਵੇਂ ਓਨੀ ਹੀ ਖਾਵਾਂਗੇ। ਫੇਰ ਦੂਸਰੇ ਘਰੋਂ ਜਾਕੇ ਦੂਸਰੀ ਖਾ ਲਵਾਂਗੇ," ਵਧਾਵਾ ਰਾਮ ਨੇ ਪਰਸਤਾਵ ਰਖਿਆ।

"ਤੁਹਾਡਾ ਇਹਦੇ ਵਿਚ ਕੀ ਹਰਜ ਆ ?" ਗੁਰਬਖਸ਼ ਸਿੰਘ ਨੇ ਤਾਈਦ ਕੀਤੀ।

ਪਰ ਮਹਾਜਨਾ ਦਾ ਟੱਬਰ ਆਪਣੀ ਆਖਣੀ ਤੇ ਅੜਿਆ ਰਿਹਾ। ਉਨਾਂ ਨੂੰ ਸ਼ਾਇਦ ਇਹ ਡਰ ਸੀ, ਕਿ ਜੇ ਇਹਨਾਂ ਨੇ ਇਧਰੋਂ ਖਾ ਲਈ ਤਾਂ ਸੁਹਣੇ ਦੀ ਰੋਟੀ ਬਚ ਰਹੇਗੀ ਤੇ ਉਹ ਨਫੇ ਵਿਚ ਰਹੇਗਾ। ਇਹ ਸਾੜਾ ਉਹ ਕਦੇ ਵੀ ਬਰਦਾਸ਼ਤ ਕਰਨ ਲਈ ਤਿਆਰ ਨਹੀਂ ਸਨ। ਇਸ ਲਈ ਉਹ ਇਸ ਤੇ ਡਟੇ ਰਹੇ ਕਿ:

"ਅਸਾਂ ਤਾਂ ਇਕ ਨੂੰ ਦੇਣੀਆਂ, ਦੂਜਾ ਉਧਰ ਜਾਏ।"

ਹਨੇਰਾ ਕਾਫੀ ਹੋ ਗਿਆ ਸੀ। ਸਾਰੇ ਦਿਨ ਦੇ ਪੈਂਡੇ ਨਾਲ ਲਗੀ ਹੋਈ ਭੁਖ ਨੂੰ ਚੰਗੇਰ ਵਿਚ ਪਈਆਂ ਰੋਟੀਆਂ ਦੀ ਵਾਸ਼ਨਾਂ ਨੇ ਭੁੜਕਾ ਦਿਤਾ ਸੀ। ਇਸ ਤੋਂ ਬੇਵਸ ਹੋਕੇ ਗੁਰਬਖਸ਼ ਸਿੰਘ ਨੇਆਖਿਆ:

"ਚਲ ਘਰ ਛਡ ਖਹਿੜਾ ! ਮੈਂ ਉਧਰੋਂ ਖਾ ਲਾਂਗਾ,"

ਵਧਾਵਾ ਰਾਮ ਨੂੰ ਬੜਾ ਬੁਰਾ ਲਗਾ। ਉਸ ਨੇ ਗੁਰਬਖਸ਼ ਸਿੰਘ ਨੂੰ ਕਿਹਾ :

"ਤੂੰ ਖਲੋ ਤਾਂ ਸਹੀ। ਮੈਂ ਇਕਲਾ ਹੀ ਖਾਊਂਗਾ। ਏਥੋਂ ਖਾਕੇ ਮੈਂ ਤੇਰੇ ਨਾਲ ਚਲਾਂਗਾ। ਮੈਂ ਤੇਰੇ ਕੋਲ ਬਹਾਂਗਾ, ਤੂੰ ਖਾ ਲਈਂ।"

ਮਹਾਜਨਾਂ ਨੂੰ ਕੁਝ ਧਰਵਾਸ ਆਇਆ। ਵਧਾਵਾ ਰਾਮ ਨੂੰ ਚੌਂਕੇ ਲਾਗੇ ਡਠੇ ਮੰਜੇ ਉਤੇ ਬਹਿਣ ਦੀ ਆਗਿਆ ਹੋ ਗਈ। ਗੁਰਬਖਸ਼ ਸਿੰਘ ਮੰਜੇ ਦੀ ਪੈਂਦ ਵਲ ਬੈਠ ਗਿਆ।

"ਹੋਈ ਨ ਉਹੋ ਗਲ" ! ਮਹਾਜਨਾਂ ਵਿਚ ਫੇਰ ਭੜਥੂ ਪੈ ਗਿਆ।

"ਮੋਏ ਕਿੰਨੇ ਚਾਲਾਕ ਨੇ ?"

"ਅਸੀਂ ਨਹੀਂ ਖਾਣ ਦਿਆਂਗੇ ਦੂਸਰੇ ਨੂੰ। ਕਿਥੋਂ ਆ ਗਏ ਨੇ ਚਪਰ ਕਟੇ ? ਕਿਸੇ ਦੀ ਸੁਣਦੇ ਹੀ ਨਹੀਂ।" ਮਾਵਾਂ ਧੀਆਂ ਬੋਲੀ ਗਈਆਂ।

"ਮੰਜੇ ਉਤੇ ਤਾਂ ਬਹਿਣ ਦਿਉ।" ਵਧਾਵਾ ਰਾਮ ਕੌੜਾ ਹੋਕੇ ਪਿਆ।

"ਨਹੀਂ ਖਾਂਦਾ ਬਾਬਾ ! ਨਹੀਂ ਖਾਂਦਾ। ਤੁਸੀਂ ਮੈਨੂੰ ਬਹਿਣ ਤਾਂ ਦਿਉ," ਗੁਰਬਖਸ਼ ਸਿੰਘ ਸਫਾਈਆਂ ਦੇਣ ਲਗ ਪਿਆ।

"ਤੂੰ ਸੁਹਣੇ ਦੇ ਜਾਕੇ ਕਿਉਂ ਨਹੀਂ ਬਹਿੰਦਾ ?" ਜਨਾਨੀ ਗੁਰਬਖਸ਼ ਸਿੰਘ ਨੂੰ ਸਿਧੀ ਹੋ ਪਈ।

"ਭਈ ! ਇਹ ਨਹੀਂ ਖਾਊਗਾ। ਬਹਿਣ ਤਾਂ ਦਿਉ। ਬਹਿਣ ਤੇ ਵੀ ਮੁਲ ਲਗਦਾ ਆ।" ਵਧਾਵਾ ਰਾਮ ਨੇ ਵਾਸਤਾ ਪਾਇਆ।

ਕੁਝ ਚਿਰ ਹੋਰ 'ਖਾਊਗਾ ਨਹੀਂ ਖਾਊਗਾ' ਦੇ ਸ਼ੰਕਿਆਂ ਤੇ ਦਮ ਦਲਾਸਿਆਂ ਤੋਂ ਬਾਅਦ ਮਹਾਜਨ ਕੁੜੀ ਨੇ ਪਾਣੀ ਦਾ ਗਿਲਾਸ ਲਿਆਕੇ ਵਧਾਵਾ ਰਾਮ ਦੇ ਹਥ ਧੁਆਏ ਤੇ ਮੁੜ ਚਾਰ ਮੋਟੀਆਂ ਤੰਦੂਰੀ ਰੋਟੀਆਂ ਤੇ ਦਾਲ ਦੀ ਆਰਸੀ ਕੁ ਜਿਡੀ ਕਟੋਰੀ ਕਹੇਂ ਦੀ ਥਾਲੀ ਵਿਚ ਰਖ ਲਿਆਂਦੀ ਤੇ ਵਧਾਵਾ ਰਾਮ ਦੇ ਅੱਗੇ ਧਰ ਦਿਤੀ।

ਵਧਾਵਾ ਰਾਮ ਨੇ ਬੁਰਕੀ ਭੰਨਣ ਲਈ ਉਤਲੀ ਰੋਟੀ ਵਲ ਹਥ ਵਧਾਇਆ ਤੇ ਗੁਰਬਖਸ਼ ਸਿੰਘ ਨੂੰ ਵੀ ਸੈਨਤ ਮਾਰੀ। ਗੁਰਬਖਸ਼ ਸਿੰਘ ਮੂੰਹ ਦੱਬਕੇ ਮੁਸਕਰਾਇਆ ਤੇ ਫੇਰ ਉਸਨੇ ਡਰਦੇ ਨੇ ਹਥ ਥਾਲੀ ਵਲ ਕੀਤਾ।

ਅਜੇ ਉਸਦਾ ਹਥ ਥਾਲੀ ਤਕ ਨਹੀਂ ਸੀ ਗਿਆ, ਕਿ ਚੌਂਕੇ ਵਿਚ ਖਲੋਤੀ ਤਾੜ ਰਹੀ ਮਹਾਜਨ ਕੁੜੀ ਇਲ ਵਾਂਗ ਝਪੱਟਾ ਮਾਰਕੇ ਪਈ ਤੇ ਥਾਲੀ ਚੁਕ ਕੇ ਚੌਂਕੇ ਵਿਚ ਜਾ ਵੜੀ।

"ਇਹ ਅਨ੍ਹੇਰ, ਅਸਾਂ ਕੋਈ ਅਜ ਵੇਖਿਆ ਏ ?" ਮਾਂ ਵੀ ਬੋਲ ਪਈ। ਮਹਾਜਨ ਵੀ ਦੁਕਾਨੋਂ ਨਿਕਲ ਕੇ ਗਰਜਨ ਲਗ ਪਿਆ।

ਉਹ ਦੁਹਵੇਂ ਕੱਚੇ ਲਿੱਲ ਹੋ ਗਏ। ਮੰਜੇ ਤੋਂ ਉਤਰੇ, ਜੁਤੀਆਂ ਪਾਈਆਂ ਤੇ ਸਿਰ ਮਾਰਦੇ ਬਾਹਰ ਨਿਕਲ ਆਏ : "ਭਈ ! ਚੰਗੀ ਹੋਈ" ਆਖਦੇ।

— o —

# ਕੁਝ ਨਹੀਂ ਲੁਕਦਾ

● ਜਰਨੈਲ ਪੁਰੀ

ਏਮੇਂ ਈ ਅੱਗੇ ਬੀ ਇਕ ਦਿਨ ਮੈਂ ਏਸੇ ਕਿੱਕਰ ਥੱਲੇ...ਏਸੇ ਟਿੱਬੇ 'ਤੇ ਬੈਠੀ ਸੀ। ਹਵਾ ਕਿਮੇਂ ਰੇਤੇ ਨੂੰ ਮੇਰੇ ਖਿਆਲਾਂ ਅੰਗੂ ਉਡਾਈ ਜਾਂਦੀ ਸੀ। ਲੁੰਗ ਇਉਂ ਝੜੀ ਜਾਂਦੀ ਸੀ ਜਿਮੇਂ ਇੱਕੀ ਸਾਲ ਮੇਰੇ ਚਾਅ ਝੜਦੇ ਰਹੇ ਨੇ।

ਪਰ ਅੱਜ... ?

ਅੱਜ ਉਹੀ ਕਿੱਕਰ ਐ...ਉਹੀ ਟਿੱਬਾ। ਹਰ ਪਾਸਾ ਜਿਉਂਦਾ ਜਿਉਂਦਾ। ਜਿਮੇ ਮੈਂ ਆਪ ਆਂ। ਵਾਹ, ਮੈਂ ਕਿਹਾ, ਜਿਹੋ ਜਿਆ ਅਗਲਾ ਹੁੰਦੈ ਪਾਸੇ ਬੀ ਉਹੋ ਜੇ ਹੋ ਜਾਂਦੇ ਐ।

ਇੱਕ ਬੁੱਲਾ ਆਇਆ। ਠੰਡ ਮੇਰੇ ਅੰਦਰ ਤੱਕ ਉੱਤਰ ਗੀ। ਭਾਂਡੇ ਇਕ ਪਾਸੇ ਰੱਖਕੇ ਮੈਂ ਪੈਗੀ। ਸਿਧੀ ਫੱਟੇ ਅੰਗੂ। ਚਾਦਰ ਮੈਂ ਮੂੰਹ ਤੇ ਕਰਲੀ। ਮੈਨੂੰ ਸੰਗ ਜੀ ਲੱਗੀ ਬਈ ਇਉਂ ਤਾਂ ਘੁੰਡ ਕੱਢੀਦੈ। ਹੱਸਕੇ ਮੈਂ ਬਾਹਾਂ ਲੱਤਾਂ ਅੰਗੂੰ ਈਂ ਪਿਛੇ ਨੂੰ ਤਣਲੀਆਂ। ਇੱਕ ਧੁੜ ਧੁੜੀ ਜੀ ਆਈ। ਉਂਗਲਾਂ ਮਟਕਾ ਕੇ ਹੱਥ ਮੈਂ ਹਿੱਕ ਤੇ ਰੱਖ ਲੇ। ਕੀ ਦਸਾਂ...ਉਂ ਤਾਂ ਸੰਗ ਲਗਦੀ ਐ ਪਰ ਮੈਨੂੰ ਇਉਂ ਲ ਗਿਆ ਜਿਮੇਂ ਦੋ ਕਬੂਤਰ ਮੇਰੀ ਹਿੱਕ 'ਤੇ ਆ ਬੈਠੇ ਨੇ। ਚਾਦਰ ਮੈਂ ਖਿਚਕੇ ਪੱਟਾਂ 'ਤੇ ਮਾਰੀ। ਅਖਾਂ ਐਮੇਂ ਈ ਕੰਬੀ ਜਾਣ। ਤਾਂ ਬੀ ਮੈਨੂੰ ਲਗਿਆ ਐਤਾਂ ਦੇ ਜਿਮਾਂ ਕਬੂਤਰ ਸੌਂ ਗਏ ਹੋਣ। ਫੇਰ ਬੀ ਭਲੇਖਾ ਪਈ ਜਾਬੇ ਸੁੱਤੇ ਨੀਂ ਜਾਗਦੇ ਈ ਨੇਂ। ਜੁਆਕਾਂ ਅੰਗੂ ਝਟ ਉਹ ਮੈਂ ਹੱਥਾਂ 'ਚ ਘੁੱਟ ਲੇ।

ਕੀ ਦਸਾਂ...ਬਿਨਾ ਪਤੇ ਈ ਕੁਛ ਹੱਥਾਂ 'ਚੀਂ ਨਿਕਲ ਗਿਆ। ਡਰਕੇ ਮੈਂ ਦਵੇਂ ਗਲ੍ਹਾਂ ਘੁੱਟ ਲਈਆਂ। ਲੰਬਾ ਇੱਕ ਸਾਹ ਲੈਕੇ ਹਿੱਕ ਟੋਹੀ। ਲੈ......ਐਮੇਂ ਈ ਡਰ ਗੀ ਸੀ। ਕੁਛ ਬੀ ਨੀਂ ਸੀ ਕਿਤੇ।

ਉਂ ਮੈਨੂੰ ਸਮਝ ਨਾ ਪਵੇ ਇਹ ਭੁਲੇਖੇ ਜੇ ਕਿਉਂ ਪਈ ਜਾਂਦੇ ਐ, ਦੰਦਾਂ 'ਚ ਉਂਗਲ ਲੈਕੇ ਬੜਾ ਚਿਰ ਮੈਂ ਸੋਚਦੀ ਰਹੀ, ਬੜਾ ਈ ਚਿਰ। ਫੇਰ ਪਤਾ ਨਹੀਂ ਕਿਉਂ ਉੱਚੀ ਉੱਚੀ ਮੈਥੋਂ ਹਸਿਆ ਗਿਆ। ਆਪੇ ਈ ਮੈਂ ਆਪਣੇ ਆਪ ਨੂੰ ਕਿਹਾ, ਜਾਹ ਨੀਂ ਜਾਹ......ਛੱਡ ਪਰੇ। ਆਖਰੇ ਮੈਂ ਫੇਰ ਪੈ ਗੀ।

ਐਕੀਂ ਮੈਂ ਸਿੱਧੀ ਨਾ ਪਈ। ਪਾਸੇ ਪਰਨੇ ਪੈਕੇ ਬਲਣੀ ਕਲਾਵੇ 'ਚ ਲੈ ਲੀ। ਕੱਲੀ ਘੁਟ ਲੀ ਗੋਡਿਆਂ ਬਚਾਲੇ। ਬਲੂਣੀ ਮੈਨੂੰ ਰੁੱਸੀ ਰੁੱਸੀ ਲੱਗੀ। ਚਿਤ ਕੀਤਾ ਇਹਦੇ ਨਾਲ ਗਲਾਂ ਕਰਾਂ। ਮੂਹਰੇ ਰੱਖਕੇ ਮੂਧੀ ਪੈ ਗੀ। ਔਤਾਂ ਦੀ ਪਈ ਸੋਹਣੀ ਬੜੀ ਲੱਗੇ। ਲਾਡ ਲਾਡ 'ਚ ਈ ਅੱਡੀਆਂ ਮੈਥੋਂ ਢੂਹੀ 'ਚ ਲੱਗੀਆਂ। ਮੈਂ ਹਰਾਂਨ ਪਰੇਸ਼ਾਂਨ। ਮੇਰਾ ਸਭ ਕੁਛ ਰਬੜ ਅੰਗੂੰ ਮੁੜੀ ਜਾਵੇ।

ਚਾਰ ਚੁਫੇਰੇ ਮੈਂ ਨਿਗਾਹ ਮਾਰੀ। ਭੂਰੇ ਦੀਆਂ ਅੱਖਾਂ ਵਰਗਾ ਰੇਤਾ ਦੂਰ ਤਾਈਂ ਖਿਲਰਿਆ ਪਿਆ ਸੀ। ਟਿੱਬੇ 'ਤੇ ਪਈ ਕੋਈ ਕੋਈ ਮੀਂਗਣ ਮੈਨੂੰ ਰੱਖੀ ਦੇ ਫੋਲੇ ਅੰਗੂੰ ਭੈੜੀ ਭੈੜੀ ਲੱਗੀ। ਰੋੜੂ ਹੇਠਾਂ ਹੰਦਰੋ ਗੱਜੂ ਨੇ ਬੱਕ ਮੂਹਰੇ ਭੱਜਣ ਲੱਗੀ ਪੱਠ ਨੂੰ ਫੜ ਲਿਆ। ਬੋਕ ਨੇ ਮਿਣ ਮਿਣ ਮਿਣ ਕਰਕੇ ਜਦੋਂ ਉਹ ਕੱਠੀ .....ਤਾਂ ਜਾਏ ਖਾਣੇਂ ਦੰਦੀਆਂ ਕਢਲੀਆਂ।

ਹੱਸੀ ਜਾਵੇ। ਬੜਾ ਈ ਖੁਸ਼। ਹੱਦ ਹੋ ਗੀ ਮੈਂ ਕਿਹਾ.....ਕਿਸੇ ਨੂੰ ਦੁਖੀ ਕਰਕੇ ਹਾਸਾ ਬੀ ਆ ਜਾਂਦੈ। ਪਰ ਇਹ ਨਾਂ ਪਤਾ ਲੱਗੇ ਪੱਠ ਦੁਖੀ ਸੀ ਜਾਂ ਸੁਖੀ।

ਮਨ 'ਚ ਆਈ...ਉਹਨੂੰ ਰੋਣੀਂ ਐਂ। ਤੇਰੇ ਆਪਣੇ ਦੁਖ ਸੁਖ ਦਾ ਤਾਂ ਤੈਨੂੰ ਪਤਾ ਨੀਂ। ਨਾਲ ਈ ਇਕ ਹਵਾੜ ਜੀ ਮੈਨੂੰ ਮੇਰੇ 'ਚੋਂ ਆਈ ਜਾਵੇ। ਆਦਮੀ ਦੇ ਮਾਸ ਵਰਗੀ।

ਮੈਨੂੰ ਲੱਗੇ ਜਿਮੇਂ ਮੈਂ ਅੱਜ ਈ ਬਣੀ ਆਂ। ਪਿਹਲਾਂ ਜਿਮੇਂ ਕੁਛ ਹੋਮਾਂ ਈ ਨਾਂ। ਮੈਂ ਫੇਰ ਬਹਿ ਗੀ। ਉਠਣ ਨੂੰ ਚਿੱਤ ਈ ਨਾਂ ਮੰਨੇਂ। ਜਿਵੇਂ ਥੱਕ ਗੀ ਹੋਮਾਂ।

ਬੈਠੀ ਬੈਠੀ ਨੇ ਬਲੂਣੀ ਰੇਤੇ ਨਾਲ ਭਰ ਲੀ। ਫੇਰ ਡੋਹਲ ਲੀ। ਖਾਲੀ ਕਰਕੇ ਫੇਰ ਭਰਲੀ। ਇਕ ਟੋਆ ਜਿਹਾ ਪੈ ਗਿਆ। ਇਕ ਥਾਂ ਢੇਰੀ ਜੀ ਲੱਗ ਗੀ। ਢੇਰੀ ਮੈਂ ਹੱਥ ਨਾਲ ਧੱਕ ਕੇ ਟੋਏ 'ਚ ਕਰ ਤੀ। ਥਾਉਂ ਫੇਰ ਇਕੋ ਜਿਆ ਹੋ ਗਿਆ।

ਜਦੋਂ ਗੱਜੂ ਨੇਂ ਠਾਹ ਕਰਦੀ ਸੋਟੀ ਕਿਸੇ ਡੰਗਰ ਦੇ ਮਾਰੀ ਤਾਂ ਮੈਂ ਫੇਰ ਝਾਕੀ। ਦਸ ਪੰਦਰਾਂ ਮਝੀਆਂ। ਕੁਛ ਕਟਰੂ। ਦੋ ਬੱਕਰੀਆਂ। ਚਾਰ ਪੰਜ ਬਹਿੜੇ। ਇਕ ਬੱਛਾ ਭੱਜਕੇ ਮੈਂ ਹ ਤੇ ਵੜ ਗਿਆ। ਗਾਲ ਕਢਕੇ ਗੱਜੂ ਨੇਂ ਫੇਰ ਸੋਟੀ ਮਾਰੀ। ਤੇ ਨਾਂ ਐਕੀਂ ਹੱਸਿਆ।

ਸੋਚਦੀ ਸੋਚਦੀ ਮੈਂ ਖੜੀ ਉੱਠੀ। ਤਾਂ ਦੋੜ 'ਤੇ ਭਾਗੂ ਹੋਣੀਂ ਬੂਝੇ ਝਾੜਦੇ ਦਿਸੇ। ਇਕ ਪਾਸੇ ਝਿਊਰਾਂ ਦਾ ਤੋਤਾ ਕੁਤਿਆਂ ਦੀਆਂ ਡੋਰਾਂ ਖਿੱਚੀ ਖੜਾ ਸੀ। ਸਹਾ ਨਿਕਲਣ ਤੋਂ ਪਹਿਲਾਂ ਈਂ ਕੁਤਿਆਂ ਦੇ ਮੂੰਹ 'ਚ ਪਾਣੀ ਭਰ ਆਇਆ। ਬਰਾਛਾਂ ਤੇ ਜੀਭ ਫੇਰਦੇ ਉਹ ਆਸੇ ਪਾਸੇ ਝਾਕੇ। ਸਹਾ ਨਿਕਲਿਆ। ਤੋਤੇ ਨੇ ਲਲਕਾਰਾ ਮਾਰਿਆ। ਮੈਂ ਉਠਕੇ ਖੜੀ ਹੋ ਗੀ। ਧੂੜ ਉੱਡੀ। ਮੂਹਰੇ ਸਹਾ। ਮਗਰ ਕੁੱਤੇ। ਮੈਨੂੰ ਡਰ ਲਗਿਆ। ਮਾੜੇ ਮਗਰ ਤਕੜੇ ਕਿਮੇਂ ਪੈਂਦੇ ਐ। ਬਚਾਰਾ ਜਾਨ ਬਚਾਉਂਦਾ ਭਜਿਆ ਫਿਰੇ। ਤੋਤੇ ਹੋਣੀਂ ਕੁਤਿਆਂ ਤੋਂ ਬੀ ਔਖੇ। ਹਰ ਪਾਸੇ ਲੈ ਲਿਆ...ਲੈ ਲਿਆ ਹੋਗੀ। ਮੈਂ ਆਖਿਆ ਬਚਾਰਾ ਬਚ ਈ ਜਾਵੇ ਤਾਂ ਚੰਗੈ।

ਮੇਰਾ ਮਨ ਉਲਝ ਗਿਆ, ਬਈ ਮਾਰਨ ਆਲਾ ਕੋਈ। ਖਾਣ ਆਲਾ ਕੋਈ। ਕਈ ਨਾਂ ਮਾਰਨ ਵਾਲਿਆਂ 'ਚ ਨਾਂ ਖਾਣ ਆਲਿਆਂ 'ਚ। ਮਰਵਾ ਮਰਵਾ ਈ ਸੁਆਦ ਲਈ ਜਾਂਦੇ ਐ।

ਜਦੋਂ ਉਹ ਉਹਲੇ ਹੋਗੇ ਤਾਂ ਮੈਂ ਬੜੀ ਹੈਰਾਨ ਹੋਈ । ਇਉਂ, ਮੈਂ ਸੋਚਿਆ, ਇਹ ਗੱਲਾਂ ਜੀਆਂ ਮੈਨੂੰ ਕਿਉਂ ਆਉਣ ਲੱਗ ਗੀਆਂ । ਕੋਈ ਮਰੇ ਕੋਈ ਜੀਵੇ, ਮੈਂ ਕਿਹਾ, ਮੈਨੂੰ ਕੀ । ਉਂ ਮੈਨੂੰ ਇਹ ਨਾਂ ਪਤਾ ਲੱਗੇ ਉਹ ਕਿਹੜੀ ਚੀਜ਼ ਐ ਜਿਹੜੀ ਮੈਥੋਂ ਇਉਂ ਗੱਲਾਂ ਕਰਵਾਈ ਜਾਂਦੀ ਐ । ਤੇ ਇਹ ਪਤਾ ਈ ਨਾਂ ਲੱਗੇ ਅੱਜ ਮੈਂ ਐਨੀਂ ਖੁਸ਼ ਕਿਉਂ ਆਂ ।

ਐਮੇਂ ਚੰਦਰੀਆਂ ਗੱਲਾਂ ਪਿਛਲਾ ਕੁਛ ਯਾਦ ਕਰਵਾ ਗੀਆਂ । ਓਦੋਂ ਤਾਂ ਦੁਖੀ ਰਹਿੰਦੇ ਸੀ, ਮੈਂ ਕਿਹਾ, ਘਰ ਦਾ ਸਿਆਪਾ ਨੀਂ ਸੀ ਮੁਕਦਾ । ਕਿਮੇਂ ਨਿੱਤ ਬਾਪੂ ਮਾਂ ਨੂੰ ਗਾਲਾਂ ਕਢਦਾ ਹੁੰਦਾ । ਗਾਲਾਂ ਉਹ ਕਢਦਾ—ਸੰਗ ਮੈਨੂੰ ਲਗਦੀ ।

ਗਿਟੇ 'ਤੇ ਅੱਡੀ ਨਾਲ ਖਾਜ ਕਰਦੀ ਤੋਂ ਮੈਥੋਂ ਜੁੱਤੀ ਲਹਿ ਗੀ । ਰੇਤਾ ਠੰਡਾ ਠੰਡਾ ਲੱਗਿਆ । ਠੰਡ ਪੱਟਾਂ ਤਕ ਆ ਚੜ੍ਹੀ । ਮੈਂ ਫੇਰ ਬੈਠ ਗੀ । ਘਰ ਜਾਣ ਨੂੰ ਜੀਅ ਈ ਨਾਂ ਕਰੇ ।

ਬਾਪੂ ਦੀ ਗੱਲ ਯਾਦ ਕਰ ਕੇ ਪਤਾ ਨੀਂ ਕਿਉਂ ਮੈਨੂੰ ਡਰ ਜਿਆ ਲੱਗਿਆ । ਲੱਗਿਆ ਜਿਮੇਂ ਤੀਮੀਆਂ ਕੁੱਟਣ ਨੂੰ ਈਂ ਹੁੰਦੀਐਂ । ਗੁੱਸਾ ਜਿਆ ਆਇਆ ਬਈ ਜਿਹੜਾ ਅਸਲ ਦੇ ਉਹ ਤਾਂ ਨੀਂ ਆਪਣੀਂ ਤੀਮੀਂ ਨੂੰ ਕੁੱਟ ਸਕਦਾ । ਮੈਨੂੰ ਇਉਂ ਲੱਗਿਆਂ ਜਿਮੇਂ ਮੈਂ ਬਾਪੂ ਨੂੰ ਗਾਲ ਕਢ ਬੈਠੀ ਹੋਮਾਂ ।

ਉਂ ਬਾਪੂ ਦਾ ਬੀ ਕੀ ਕਸੂਰ ਸੀ । ਅੱਕਿਆ ਰਹਿੰਦਾ ਸੀ । ਦਿਨ ਰਾਤ ਮਰਦਾ ਸੀ । ਪੱਲਾ ਬ' ਨੀਂ ਸੀ ਪੂਰਾ ਹੁੰਦਾ । ਹੋਰ ਤਾਂ ਹੋਰ ਕਦੇ ਮਾਮਲਾ ਬ' ਨੀਂ ਸੀ ਪੂਰਾ ਹੋਇਆ । ਆਹ ਪਤਾ ਨੀਂ ਕੀਹਦੇ ਕਰਮਾਂ ਨੂੰ ਐਤਾਂ ਦੀ ਢੇਰੀ ਨਾਲ ਰਲਗੀ । ਨਹੀਂ ਖਬਰਨੀਂ ਉਂ ਈਂ ਬਿਕ ਜਾਂਦੇ ।

ਮੇਰੀ ਤਸੱਲੀ ਜੀ ਹੋਗੀ ਬਈ ਘਰਾਂ ਦੇ ਦੁੱਖ ਈ ਬੰਦੇ ਨੂੰ ਉਦਾਸ ਕਰ ਦਿੰਦੇ ਨੇਂ ।

ਪਰ ਨਾਲ ਈ ਮਨ ਮਰੋੜਾ ਦੇ ਗਿਆ ਬਈ ਹੁਣ ਕਿਹੜਾ ਘਰ ਸੁਰਗ ਬਣ ਗਿਆ । ਕਲ੍ਹ ਤਾਂ ਬਾਪੂ ਬਾਣੀਆਂ ਨਾਲ ਚਾਹ ਦੇ ਪੈਸਿਆਂ ਪਿੱਛੇ ਛਿੱਤਰੋ ਛਿੱਤਰੀ ਹੁੰਦਾ ਸੀ । ਤੇ ਬੇਬੇ ਨੇ ਡੱਗੀ ਆਲੇ ਦੇ ਚੋਰੀ ਘਿਉ ਬੇਚ ਕੇ ਪੈਸੇ ਪੂਰੇ ਕੀਤੇ ਐ ।

ਅੱਕ ਕੇ ਮੈਂ ਉੱਠੀ । ਖੁਸ਼ ਆਂ ਤਾਂ ਖੁਸ਼ ਈ ਸਈ । ਕਿਸੇ ਦੀ ਤਾਂ ਨੀਂ ਖੋਹੀ । ਜਾਏ ਨੂੰ ਖਾਂਦਾ ਸਭ ਕੁਛ । ਜਰੂਰ ਸਿਰ ਖਪਾਉਣੈਂ । ਨੀਮੀਂ ਹੋ ਕੇ ਮੈਂ ਬਲ੍ਹਣੀ ਚੁਕੀ । ਕੌਲੀ ਤੇ ਪੋਣਾਂ ਵਿਚ ਥੁੰਨ ਕੇ ਉਪਰ ਨੂੰ ਮਾਰੀ । ਬੁੱਚਕੇ, ਜਿਮੇਂ ਕੱਲ੍ਹ ਭਾਬੀ ਨੇ ਆਪਣੇ ਨਿੱਕੇ ਜੇ ਤਾਰੂ ਦਾ ਮੂੰਹ ਚੁੰਮਿਆਂ ਸੀ, ਚੁੰਮ ਲੀ ।

ਜਦੋਂ ਤੁਰਨ ਲੱਗੀ ਤਾਂ ਪਰਲੀ ਪਹੀ 'ਚੋਂ ਨਿਰਮਲ ਨੇਂ ਘੰਗੂਰਾ ਮਾਰਿਆ । ਮੈਂ ਝਾਕੀ । ਇਕ ਹੋਰ ਰੜਕਮਾਂ ਘੰਗੂਰਾ ਮਾਰਦੀ ਉਹ ਬੋਲੀ......ਉਡਦੀਐਂ ਹਵਾ 'ਚ ਫ਼ੱਕਰੀਆਂ । ਐਮੇਂ ਤਾਂ ਨੀਂ ਸੀ ਆਖਦੀ ਮੈਂ ।

ਇਹ ਗਲ ਚੰਦਰੀ ਮੇਰੇ ਮਨ 'ਚ ਈ ਨੀਂ ਸੀ । ਹਵਾੜ੍ਹ ਜੀ ਮੈਨੂੰ ਫੇਰ ਮੇਰੇ 'ਚੋਂ ਆਈ । ਮੈਂ ਐਨੀਂ ਸੰਗੀ...ਐਨੀ ਸੰਗੀ ਨਿਰਮਲ ਨੂੰ ਥਾਏਂ ਛਡਕੇ ਭੱਜ ਪੀ । ਐਤਾਂ ਦੀ ਨੇ' ਫੇਰ ਬੀ ਕਹਿ ਈ ਦਿੱਤਾ, 'ਦੇਖ ਲੀ ਸੀ 'ਪਿਉ' ਨਾਲ ਬੈਠੀ ।

— o —

# ਮੈਂ ਬਾਪ ਕਦੋਂ ਬਣਾਂਗਾ?

● ਜਗਦੀਸ਼ ਨੀਲੋਂ

ਸ਼ਹਿਰ ਨੂੰ ਜਾਂਦਿਆਂ ਰਾਹ ਵਿਚ ਉਸ ਨੂੰ ਯਾਦ ਆਇਆ ਕਿ ਪੱਪੀ ਨੇ ਕਈ ਚੀਜ਼ਾਂ ਲਿਆਉਣ ਲਈ ਆਖਿਆ ਸੀ। ਜਲੇਬੀਆਂ, ਕੇਲਾ, ਘੋੜਾ ਤੇ ਇਕ ਝੱਗਾ। ਇਕ ਝੱਗਾ, ਉਸ ਨੇ ਆਪਣੀ ਮਾਂ ਲਈ ਲਿਆਉਣ ਲਈ ਵੀ ਆਖਿਆ ਸੀ। ਸੱਤ ਪਾਲ ਨਿੰਮ੍ਹਾ ਜਿਹਾ ਮੁਸਕਰਾ ਪਿਆ। 'ਮਾਂ ਦਾ ਕਿੰਨਾ ਫਿਕਰ ਐ?' ਉਸ ਨੇ ਸੋਚਿਆ। ਆਉਣ ਲੱਗਿਆਂ ਉਹ ਇਕਰਾਰ ਕਰਕੇ ਆਇਆ ਕਿ ਸਭ ਚੀਜ਼ਾਂ ਲਿਆ ਕੇ ਦੇਵੇਗਾ। 'ਬੱਚੇ ਕਿੰਨੇ ਪਿਆਰੇ ਹੁੰਦੇ ਨੇ' ਉਸ ਨੇ ਫਿਰ ਸੋਚਿਆ। ਉਸ ਨੂੰ ਮਹਿਸੂਸ ਹੋਇਆ ਜਿਵੇਂ ਕਦੇ ਉਸ ਨੇ ਆਪਣੇ ਬੱਚਿਆਂ ਨੂੰ ਪਿਆਰ ਨਾ ਕੀਤਾ ਹੋਵੇ। 'ਮੇਰੇ ਸੀਨੇ ਵਿਚ ਆਪਣੇ ਬੱਚਿਆਂ ਲਈ ਕਦੀ ਵੀ ਮੋਹ ਨਹੀਂ ਜਾਗਿਆ। ਮੈਨੂੰ ਆਪਣੇ ਬੱਚ ਪਰਾਏ ਜਾਪਦੇ ਨੇ। ਜਿਵੇਂ ਇਹ ਮੇਰੇ ਬੱਚੇ ਨਾ ਹੋਣ।' ਉਸ ਨੇ ਆਪਣੇ ਅੰਦਰ ਝਾਤੀ ਮਾਰਦਿਆਂ ਸੋਚਿਆ 'ਅਸਲ ਵਿਚ ਇਹ ਮੇਰੇ ਬੱਚੇ ਨਹੀਂ।' ਦੂਜੇ ਪਲ ਉਸ ਦੇ ਮਨ 'ਚੋਂ ਇਕ ਸਵਾਲ ਉੱਠਿਆ 'ਤਾਂ ਫਿਰ ਇਹ ਬੱਚੇ ਕਿਸ ਦੇ ਨੇ?' ਅਤੇ ਇਹ ਸਵਾਲ ਸੱਤ ਪਾਲ ਲਈ ਇਕ ਉਲਝਣ ਬਣ ਗਿਆ।

ਬਹੁਤ ਦਿਨਾਂ ਤੋਂ ਉਹ ਰੋਜ਼ ਕੁਝ ਨਾ ਕੁਝ ਸੋਚਦਾ ਰਹਿੰਦਾ, ਤੇ ਸੋਚ ਇਕ ਉਲਝਣ ਬਣ ਕੇ ਰਹਿ ਜਾਂਦੀ। ਤਰ੍ਹਾਂ ਤਰ੍ਹਾਂ ਦੀਆਂ ਸੋਚਾਂ ਉਸ ਨਾਲ ਪਰਛਾਵੇਂ ਵਾਂਗ ਚਿੰਬੜੀਆਂ ਰਹਿੰਦੀਆਂ। ਉਹ ਸੋਚਾਂ ਤੋਂ ਦੂਰ ਜਾਣਾ ਚਾਹੁੰਦਾ ਪਰ ਉਸ ਦਾ ਕੋਈ ਵਸ ਨਾ ਚਲਦਾ। ਤੇ ਅੱਜ ਜੋ ਸਵਾਲ ਉਸਦੇ ਮਨ 'ਚੋਂ ਉਠਿਆ, ਉਸਨੇ ਸੱਤਪਾਲ ਨੂੰ ਹੋਰ ਵੀ ਚਕਰਾ ਦਿੱਤਾ 'ਤਾਂ ਫਿਰ ਇਹ ਬੱਚੇ ਕਿਸਦੇ ਨੇ?' ਉਸਨੇ ਦੋਬਾਰਾ ਸੋਚਿਆ। ਉਸਦੇ ਦਿਲ ਦਾ ਰੁੱਗ ਭਰਿਆ ਗਿਆ। 'ਮੇਰੇ ਬਿਨਾਂ ਕਿਸਦੇ ਹੋ ਸਕਦੇ ਨੇ?' ਦੂਜੇ ਪਲ ਵਿਰੋਧੀ ਭਾਵ ਉੱਠ ਖੜੇ। ਉਸਦਾ ਦਿਲ ਪੁਕਾਰ

ਉੱਠਿਆ 'ਇਹ ਬੱਚੇ ਮੇਰੇ ਨਹੀਂ। ਮੇਰੇ ਹੁੰਦੇ ਤਾਂ ਉਹਨਾਂ ਲਈ ਕਦੇ 'ਨਾ ਕਦੇ ਮੇਰੇ ਦਿਲ ਵਿਚ ਮੋਹ ਜਾਗਦਾ। ਮੈਂ ਉਨ੍ਹਾਂ ਨੂੰ ਪਿਆਰ ਨਾਲ ਬੁਲਾਉਂਦਾ। ਲਾਡ ਲਡਾਉਂਦਾ। ਪਰ ਮੈਂ ਉਨ੍ਹਾਂ ਤੋਂ ਦੂਰ ਜਾਣਾ ਚਾਹੁੰਦਾ ਹਾਂ ਜਿਵੇਂ ਕੋਈ ਪ੍ਰਾਈ ਚੋਰੀ ਮੇਰੇ ਗਲ ਮੜ੍ਹ ਦਿੱਤੀ ਗਈ ਹੋਵੇ।' ਸੱਤਪਾਲ ਦੇ ਮਨ ਦਾ ਸੰਘਰਸ਼ ਬੜੀ ਤੇਜ਼ੀ ਨਾਲ ਵਧਦਾ ਗਿਆ। ਇਹ ਸਵਾਲ ਹਥੌੜੇ ਦੀ ਸੱਟ ਵਾਂਗ ਲਗਾਤਾਰ ਉਸਦੇ ਦਿਮਾਗ ਵਿਚ ਠੱਕ ਠੱਕ ਕਰਦਾ ਰਿਹਾ 'ਤਾਂ ਫਿਰ ਇਹ ਬੱਚੇ ਕਿਸਦੇ ਨੇ ?'

ਸਕੂਲ ਵਿਚ ਬੱਚਿਆਂ ਨੂੰ ਪੜ੍ਹਾਉਣ ਵਿਚ ਉਸਦਾ ਮਨ ਨਾ ਲਗਾ। ਕਦੀ ਕਦੀ ਉਹ ਸੋਚਾਂ ਦੀ ਭਿਆਨਕਤਾ ਤੋਂ ਤੰਗ ਆ ਜਾਂਦਾ। ਉਸਦਾ ਸਾਰਾ ਸਰੀਰ ਕੰਬ ਉਠਦਾ। ਤੇ ਉਹ ਸੋਚਾਂ ਤੋਂ ਦੂਰ, ਬਹੁਤ ਦੂਰ ਚਲੇ ਜਾਣਾ ਚਾਹੁੰਦਾ। ਪਰ ਸੋਚਾਂ ਉਸਦਾ ਪਿੱਛਾ ਕਰੀ ਜਾਂਦੀਆਂ। ਕੋਈ ਵੀ ਥਾਂ ਉਸਨੂੰ ਮਹਿਫੂਜ਼ ਨਾ ਜਾਪਦੀ ਜਿਥੇ ਸੋਚਾਂ ਨਾ ਪਹੁੰਚ ਸਕਦੀਆ ਹੋਣ। ਅਖੀਰ ਤੰਗ ਆ ਕੇ ਉਸਨੇ ਅੱਧੀ ਛੁਟੀ ਤੋਂ ਛੁੱਟੀ ਲਈ ਤੇ ਘਰ ਨੂੰ ਪਰਤ ਪਿਆ। ਬਾਜ਼ਾਰ ਚੋਂ ਲੰਘਦਿਆਂ ਉਸਨੂੰ ਪੱਪੀ ਨਾਲ ਕੀਤਾ ਇਕਰਾਰ ਚੇਤੇ ਆਇਆ। ਉਸਨੇ ਪੱਪੀ ਲਈ ਕਈ ਚੀਜ਼ਾਂ ਖ਼ਰੀਦ ਲਈਆਂ। ਜਲੇਬੀਆਂ, ਕੇਲਾ ਤੇ ਇਕ ਮਿੱਟੀ ਦਾ ਘੋੜਾ ਲੈ ਕੇ ਉਸਨੇ ਸਾਈਕਲ ਦੇ ਟੋਕਰੀ ਵਿਚ ਰੱਖ ਲਏ।

ਅੱਜ ਦੇ ਸਵਾਲ ਨੇ ਉਸਨੂੰ ਚਕਰਾ ਦਿੱਤਾ। ਅੱਗੇ ਵੀ ਕਈ ਸਵਾਲ ਕਈ ਵਾਰੀ ਉਸਦੇ ਮਨ ਵਿਚ ਉਠ ਖਲੋਂਦੇ ਤੇ ਉਨ੍ਹਾਂ ਦਾ ਕੋਈ ਨਾ ਕੋਈ ਹੱਲ ਨਿਕਲ ਆਉਂਦਾ। ਉਹ ਆਪਣੇ ਬੀਤੇ ਜੀਵਨ ਵਲ ਝਾਤੀ ਮਾਰਦਾ ਤੇ ਹਰ ਸਵਾਲ ਦਾ ਹੱਲ ਢੂੰਡ ਲੈਂਦਾ। ਉਹ ਸੋਚਦਾ ਕਿ ਸਾਨੂੰ ਭਵਿੱਖ ਵਲ ਵਧਣ ਲਈ ਭੂਤ ਨੂੰ ਅੱਖੋਂ ਉਹਲੇ ਨਹੀਂ ਕਰ ਦੇਣਾ ਚਾਹੀਦਾ। ਅਸੀਂ ਭਵਿੱਖ ਵਿਚ ਹੀ ਸਾਹ ਨਹੀਂ ਲੈਂਦੇ ਅਤੇ ਆਪਣਾ ਪਿੱਛਾ ਵੀ ਮੁੜ ਮੁੜ ਤੱਕਦੇ ਹਾਂ। ਜੇ ਇਹ ਪਿੱਛਾ ਕੇਵਲ ਖਲਾਅ ਵਾਂਗ ਜਾਪੇ ਤਾਂ ਅੱਗੇ ਵਧਣਾ ਮੁਸ਼ਕਿਲ ਹੀ ਨਹੀਂ ਅਸੰਭਵ ਵੀ ਹੋ ਜਾਂਦਾ ਹੈ। ਉਸਨੂੰ ਆਪਣੀਆਂ ਪ੍ਰਾਪਤੀਆਂ ਦਾ ਚੇਤਾ ਸੀ। ਜੇਕਰ ਉਸਨੇ ਪਿਛੇ ਬੀਤੇ ਜੀਵਨ ਵਿਚ ਕੋਈ ਅਜਿਹਾ ਸਵਾਲ ਹੱਲ ਨਾ ਕੀਤਾ ਹੁੰਦਾ ਤਾਂ ਸ਼ਾਇਦ ਇਹ ਸਵਾਲ ਉਹਦੇ ਮਨ ਚੋਂ ਨਾ ਉੱਠਦਾ। ਉਸਨੇ ਆਪਣੇ ਬੀਤੇ ਜੀਵਨ ਵਲ ਝਾਤੀ ਮਾਰੀ। ਉਸਨੂੰ ਯਾਦ ਆਇਆ ਕਿ ਉਹ ਅਜੇ ਨੌਂਵੀਂ ਜਮਾਤ ਵਿਚ ਹੀ ਪੜ੍ਹਦਾ ਸੀ ਕਿ ਮਾਪਿਆਂ ਨੇ ਉਸਦਾ ਵਿਆਹ ਕਰ ਦਿਤਾ। ਇਕ ਸਾਲ ਵਹੁਟੀ ਪੇਕੇ ਘਰ ਰਹੀ। ਪਰ ਫਿਰ ਸੱਤਪਾਲ ਦੇ ਮਾਪਿਆਂ ਨੇ ਜ਼ੋਰ ਪਾ ਕੇ ਲੈ ਆਂਦੀ। ਦਸਵੀਂ ਦਾ ਇਮਤਿਹਾਨ ਸਿਰ ਉੱਤੇ ਸੀ ਕਿ ਉਸਦੇ ਘਰ ਲੜਕੀ ਨੇ ਜਨਮ ਲਿਆ। ਉਦੋਂ ਉਸਦੀ ਉਮਰ ਅਠਾਰਾਂ ਸਾਲਾਂ ਦੀ ਸੀ। ਉਸਨੇ ਟ੍ਰੇਨਿੰਗ ਕੀਤੀ ਤੇ ਨੌਕਰੀ ਉਤੇ ਲਗਦਿਆਂ ਲਗਦਿਆਂ ਉਹ ਤਿੰਨ ਬੱਚਿਆਂ ਦਾ ਬਾਪ ਬਣ ਗਿਆ। ਇਸ ਪਿਛੋਂ ਦੋ ਬੱਚੇ ਹੋਰ ਹੋ ਗਏ। ਉੱਪਰੋਥਲੀ ਦੇ ਪੰਜ ਬੱਚੇ। ਟੱਬਰ ਵੱਡਾ ਹੋ ਜਾਣ ਦੇ ਡਰੋਂ ਉਸਨੇ ਔਪਰੇਸ਼ਨ ਕਰਵਾ ਲਿਆ ਤੇ ਅੱਗੋਂ ਸਦਾ ਲਈ ਬੱਚੇ ਦੀ ਪੈਦਾਇਸ਼ ਰੁਕ ਗਈ। ਉਸਨੇ ਆਪਣੀ ਵੱਡੀ ਕੁੜੀ ਦੀ ਉਮਰ ਦਾ ਅੰਦਾਜ਼ਾ ਲਾਇਆ, ਪੂਰੇ ਸੋਲਾਂ ਸਾਲ ਬਣਦੀ ਸੀ। ਤੇ ਸਭ ਤੋਂ ਛੋਟੀ ਕੁੜੀ ਪੱਪੀ ਦੀ ਉਮਰ ਸੱਤ ਸਾਲ। ਉਸਦੀ ਆਪਣੀ ਉਮਰ ਚੌਂਤੀ ਸਾਲ ਦੇ ਨੇੜ ਸੀ।

ਉਸਨੂੰ ਇਕ ਦਿਨ ਦੀ ਗੱਲ ਚੇਤੇ ਆਈ। ਬੱਸ ਵਿਚ ਸਫ਼ਰ ਕਰਦਿਆਂ ਉਸਦੇ ਨਾਲ ਦੀ ਸੀਟ ਉੱਤੇ ਇਕ ਜਨਾਨੀ ਬੈਠੀ ਸੀ। ਜਿਸਦੀ ਗੋਦ ਵਿਚ ਸਾਲ ਕੁ ਦਾ ਅੱਤ ਪਿਆਰਾ ਬੱਚਾ ਖੇਡ ਰਿਹਾ ਸੀ। ਬੱਚਾ ਜਦੋਂ ਮੁਸਕਾਉਂਦਾ ਤਾਂ ਸੱਤਪਾਲ ਦੇ ਸੀਨੇ ਦਾ ਰੁੱਗ ਭਰਿਆ ਜਾਂਦਾ। ਉਸਦੇ ਮਨ ਚੋਂ ਇਕ ਚੀਸ ਉੱਠਦੀ 'ਕਾਸ਼ ਮੇਰਾ ਵੀ ਏਨਾ ਕੁ ਬੱਚਾ ਹੁੰਦਾ।' ਕਈ ਵਾਰੀ

ਸੱਤਪਾਲ ਨੇ ਬੱਚਾ ਚੁਕਣਾ ਚਾਹਿਆ ਪਰ ਓਪਰੀ ਜ਼ਨਾਨੀ ਤੋਂ ਬੱਚਾ ਫੜਦਿਆਂ ਉਸਨੂੰ ਸ਼ਰਮ ਆਉਂਦੀ ਸੀ। ਤੇ ਉਹ ਆਪਣੀ ਇੱਛਾ ਦਬਾਈ ਬੈਠਾ ਬੱਚੇ ਵਲ ਵੇਖਦਾ ਰਿਹਾ।

ਤੇ ਫਿਰ ਉਸਦੇ ਮਨ 'ਚ ਇਕ ਇੱਛਾ ਜਾਗੀ। ਅਜਿਹਾ ਹੀ ਨਿੱਕਾ ਜਿਹਾ ਤੇ ਪਿਆਰਾ ਬੱਚਾ ਖਿਡਾਉਣ, ਪਿਆਰਨ ਤੇ ਪਾਲਣ ਦੀ। ਇਹ ਇੱਛਾ ਇਕ ਤੀਬਰ ਇੱਛਾ ਦੇ ਰੂਪ ਵਿਚ ਵਟਦੀ ਗਈ। ਜਦੋਂ ਵੀ ਉਹ ਕੋਈ ਨਿੱਕਾ ਜਿਹਾ ਬੱਚਾ ਵੇਖਦਾ ਤਾਂ ਉਸਦੇ ਸੀਨੇ ਚੋਂ ਇਕ ਹੌਕਾ ਉੱਠਦਾ, ਬੱਚੇ ਨੂੰ ਪਿਆਰ ਕਰਨ ਦੀ ਇੱਛਾ ਹੋਰ ਭੜਕਦੀ। ਪਰ ਹੁਣ ਕੋਈ ਰਾਹ ਨਹੀਂ ਸੀ। ਉਸਦੇ ਘਰ ਬੱਚਾ ਪੈਦਾ ਨਹੀਂ ਸੀ ਹੋ ਸਕਦਾ।

ਉਲਝੀ ਤਾਣੀ ਨੂੰ ਸੁਲਝਾਉਂਦਾ ਉਹ ਘਰ ਪਹੁੰਚਿਆ। ਪੱਪੀ ਨੱਸਕੇ ਉਸਦੀਆਂ ਲੱਤਾਂ ਨਾਲ ਚਿੰਬੜ ਗਈ। ਪੱਪੀ ਨੇ ਸੱਤਪਾਲ ਨੂੰ ਸਾਈਕਲ ਵੀ ਖੜ੍ਹਾ ਨਾ ਕਰਨ ਦਿੱਤਾ ਕਿ ਪੱਪੀ ਪੁੱਛਣ ਲੱਗ ਪਈ 'ਬਾਪੂ ਜੀ, ਕੇਲਾ ਲਿਆਏ ?'

'ਹਾਂ ਪੁੱਤਰ' ਸੱਤਪਾਲ ਨੇ ਸਾਈਕਲ ਖੜ੍ਹਾ ਕਰਦਿਆਂ ਆਖਿਆ। ਉਸਨੇ ਪੱਪੀ ਨੂੰ ਚੁੱਕਕੇ ਆਪਣੇ ਸੀਨੇ ਨਾਲ ਘੁੱਟ ਲਿਆ। ਸਾਈਕਲ ਦੀ ਟੋਕਰੀ ਚੋਂ ਉਸਨੂੰ ਕੇਲਾ ਕੱਢਕੇ ਦਿੱਤਾ। ਪੱਪੀ ਕੇਲਾ ਲੈ ਕੇ ਆਪਣੀ ਮਾਂ ਦੀ ਗੋਦ ਵਿਚ ਜਾ ਵੜੀ। ਕੋਲ ਬੈਠੀ ਵੱਡੀ ਕੁੜੀ ਨੇ ਸੱਤਪਾਲ ਦੇ ਚਿਹਰੇ ਵਲ ਵੇਖਦਿਆਂ ਆਖਿਆ 'ਬਾਪੂ ਜੀ, ਇਹਦੇ ਨਾਲ ਬਹੁਤਾ ਮੋਹ ਐ ? ਅਸੀਂ ਨਹੀਂ ਇਹਦੇ ਵਰਗੇ ਤੁਹਾਡੇ ਨਿਆਣੇ ? ਤੁਸੀਂ ਸਾਨੂੰ ਤਾਂ ਕਦੇ ਕੁਝ ਲਿਆ ਕੇ ਨਹੀਂ ਦਿੱਤਾ।' ਸੱਤਪਾਲ ਨੇ ਕੁੜੀ ਦੇ ਚਿਹਰੇ ਵਲ ਵੇਖਿਆ। ਉਸਦੇ ਆਪਣੇ ਮੂੰਹ ਉੱਤੇ ਕਿਸੇ ਵਿਰੋਧ ਦੇ ਚਿੰਨ੍ਹ ਸਪਸ਼ਟ ਸਨ। ਰੋਂਦੇ ਮਨ ਤੇ ਚੁੱਪ ਜ਼ਬਾਨ ਨਾਲ ਕੁੜੀ ਨੂੰ ਆਖਿਆ 'ਪੁੱਤਰ ਤੁਸੀਂ ਮੇਰੇ ਬੱਚੇ ਨਹੀਂ, ਮੇਰੇ ਦਿਲ ਵਿਚ ਤੁਹਾਡੇ ਲਈ ਕਦੇ ਵੀ ਮੋਹ ਨਹੀਂ ਜਾਗਿਆ। ਜਦੋਂ ਤੁਸੀਂ ਜੰਮੇ, ਉਦੋਂ ਮੈਂ ਖੁਦ ਬੱਚਾ ਸਾਂ।' 'ਤੇ ਉਹ ਅੰਦਰ ਲੰਘਕੇ ਮੰਜੇ ਉਤੇ ਜਾ ਬੈਠਾ।

'ਉਦੋਂ ਮੈਂ ਖੁਦ ਬੱਚਾ ਸਾਂ' ਸੱਤਪਾਲ ਨੇ ਮੰਜੇ ਉਤੇ ਲੇਟਦਿਆਂ ਸੋਚਿਆ। 'ਉਦੋਂ ਮੈਂ ਖੁਦ ਬੱਚਾ ਸਾਂ। ਇਹ ਮੇਰੀ ਨਾਦਾਨੀ ਦੀ ਉਪਜ ਨੇ। ਇਹ ਬੱਚੇ ਮੇਰੀ ਇੱਛਾ ਤੋਂ ਬਿਨਾਂ ਜੰਮੇ ਨੇ। ਇਹ ਬੱਚੇ ਸਮਾਜ ਦੇ ਨੇ, ਜੋ ਇਨ੍ਹਾਂ ਦੀ ਪੈਦਾਇਸ਼ ਦਾ ਜ਼ੁੰਮੇਵਾਰ ਹੈ। ਹੁਣ ਮੇਰੇ ਸੀਨੇ ਵਿਚ ਪਿਤਾ ਪਿਆਰ ਪੁੰਗਰਿਆ। ਆਪਣਾ ਬੱਚਾ ਪਿਆਰਨ ਤੇ ਲਾਡ ਲਡਾਉਣ ਦੀ ਇੱਛਾ ਜਾਗੀ ਹੈ ਪਰ ਹੁਣ ਸਮਾਂ ਲੰਘ ਚੁੱਕਾ ਹੈ। ਮੇਰੀ ਇੱਛਾ ਕਦੋਂ ਪੂਰੀ ਹੋਵੇਗੀ ? ਮੈਂ ਬਾਪ ਕਦੋਂ ਬਣਾਂਗਾ ?'

— o —

# ਮਿਖਾਇਲ ਸ਼ੋਲੋਖੋਵ



ਮੈਕਸਿਮ ਗੋਰਕੀ ਤੋਂ ਪਿਛੋਂ ਸੋਵੀਅਤ ਸਾਹਿਤ ਨੂੰ ਸਿਖਰਾਂ ਤੇ ਪੁਚਾਉਣ ਵਾਲਿਆਂ ਵਿਚ ਮਿਖਾਇਲ ਸ਼ੋਲੋਖੋਵ ਦਾ ਨਾਉਂ ਸਭ ਤੋਂ ਉਪਰ ਹੈ । ਆਪਣੀ ਧਰਤੀ ਨਾਲ ਲੋਹੜੇ ਦਾ ਪਿਆਰ ਕਰਨ ਵਾਲੇ ਇਸ ਮਹਾਨ ਕਲਾਕਾਰ ਨੇ ਸਟੈਪੀ ਦੇ ਮੈਦਾਨ ਨੂੰ ਆਪਣੀਆਂ ਰਚਨਾਵਾਂ ਵਿਚ ਇਕ ਸਦੀਵੀ ਤੇ ਜਿਉਂਦਾ ਰੂਪ ਪਰਦਾਨ ਕੀਤਾ ਹੈ । ਸੋਵੀਅਤ ਯੂਨੀਅਨ ਵਿਚ ਜਿਸ ਪਰਕਾਰ ਜ਼ਿੰਦਗੀ ਨੇ ਉਤਰਾ ਚੜ੍ਹਾ ਵੇਖੇ ਹਨ, ਅਤੇ ਜਿੰਨ੍ਹਾਂ ਔਝੜਾਂ ਭਰੇ ਪੈਂਡਿਆਂ ਵਿਚੋਂ ਦੀ ਲੰਘ ਕੇ ਇਥੋਂ ਦੇ ਲੋਕ ਅੱਜ ਦੀਆਂ ਉਚਾਣਾਂ ਨੂੰ ਪੁਜੇ ਹਨ, ਉਸ ਸਭ ਕੁਝ ਨੂੰ ਆਪਣੇ ਮਹਾਂ ਕਾਵਿ ਦੀ ਪੱਧਰ ਦੇ ਨਾਵਲ "ਤੇ ਡਾਨ ਵਹਿੰਦਾ ਰਿਹਾ" ਵਿਚ ਜਿਸ ਕਲਾਮਈ ਰੂਪ ਵਿਚ ਸ਼ੋਲੋਖੋਵ ਪੇਸ਼ ਕਰ ਸਕਿਆ ਹੈ, ਅਜਿਹਾ ਸੰਸਾਰ ਦੇ ਬਹੁਤ ਘੱਟ ਲੇਖਕਾਂ ਦੇ ਹਿੱਸੇ ਆਇਆ ਹੈ।

ਸ਼ੋਲੋਖੋਵ ਨੇ ਸਾਹਿਤ ਨੂੰ ਅਜੇ ਤਕ ਕੇਵਲ "ਤੇ ਡਾਨ ਵਹਿੰਦਾ ਰਿਹਾ", "ਨਵੀਂ ਧਰਤੀ ਨਵੇਂ ਸਿਆੜ" ਨਾਂ ਦੇ ਦੋ ਪੂਰਨ ਨਾਵਲਾਂ ਤੋਂ ਉਪਰੰਤ ਇਕ ਛੋਟੀ ਜਿਹੀ ਨਾਵਲਿਟ "ਇਕ ਮਨੁਖ ਦੀ ਹੋਣੀ" ਹੀ ਪ੍ਰਸਤੁਤ ਕੀਤੀ ਹੈ । ਪਰ ਇਹਨਾਂ ਢਾਈ ਪੁਸਤਕਾਂ ਨਾਲ ਹੀ ਜਿਸ ਸੰਸਾਰ ਵਿਆਪੀ ਪ੍ਰਸਿਧਤਾ ਤੇ ਲੋਕ ਪ੍ਰਿਯਤਾ ਨੂੰ ਉਹ ਪਹੁੰਚਿਆ ਹੈ, ਉਹ ਨਾ ਕੇਵਲ ਉਸ ਦੀ ਕਲਾ ਦੀ ਵਡਿਆਈ ਹੈ, ਸਗੋਂ ਸਮਾਜਵਾਦੀ ਯਥਾਰਥਵਾਦ ਦੀਆਂ ਕਲਾਤਮਕ ਸੰਭਾਵਨਾਵਾਂ ਦਾ ਵੀ ਪਰਮਾਣ ਹੈ।

ਇਸ ਵਰ੍ਹੇ ਸਾਹਿਤ ਦਾ ਨੋਬਲ ਪੁਰਸਕਾਰ ਪਰਾਪਤ ਹੋਣ ਨਾਲ ਸ਼ੋਲੋਖੋਵ ਦੀ ਵਡਿਆਈ ਵਿਚ ਤਾਂ ਸ਼ਾਇਦ ਕੋਈ ਅੰਤਰ ਨਾ ਆਵੇ, ਕਿਉਂ ਜੁ ਉਸ ਦੀ ਪਰਤਿਭਾ ਪੁਰਸਕਾਰਾਂ ਦੀ ਮੁਥਾਜ ਨਹੀਂ, ਪਰ ਨੋਬਲ ਪੁਰਸਕਾਰ ਕਮੇਟੀ ਨੇ ਆਪਣੀ ਚਿਰਾਂ ਦੀ ਭੁੱਲ ਨੂੰ ਸੁਧਾਰ ਕੇ ਨਿਸਚੇ ਹੀ ਆਪਣਾ ਵਕਾਰ ਬਣਾ ਲਿਆ ਹੈ।

# ਵਛੇਰਾ

**ਮਿਖਾਇਲ ਸ਼ੋਲੋਖੋਵ**

ਤੌਫ਼ਿਮ ਘਰੋਂ ਬਾਹਰ ਆਇਆ, ਤੇ ਕੜ ਕਰਦਾ ਦਰਵਾਜ਼ਾ ਬੰਦ ਕਰਦੇ, ਅਸਤਬਲ ਵਲ ਤੁਰ ਪਿਆ।

ਵਛੇਰੇ ਨੂੰ ਵੇਖਕੇ, ਜਿਹੜਾ ਕਿ ਮਾਰਾ ਕੰਬ ਰਿਹਾ ਸੀ, ਤੇ ਉਸਦੀ ਬਦਾਮੀ ਘੋੜੀ ਦੇ ਥਣ ਖਿਚ ਰਿਹਾ ਸੀ, ਬਦਹਵਾਸੀ ਵਿਚ ਉਸਨੇ ਆਪਣੀਆਂ ਜੇਬਾਂ ਫੋਲੀਆਂ, ਕੰਬਦੇ ਹੋਏ ਹਥ ਨਾਲ ਆਪਣੀ ਤਮਾਕੂ ਵਾਲੀ ਥੈਲੀ ਕਢੀ, ਇਕ ਸਿਗਰਟ ਵਲ੍ਹੇਟਿਆ, ਤੇ ਫੇਰ ਜਾ ਕੇ ਕਿਤੇ ਉਸਦੀ ਜ਼ਬਾਨ ਹਿੱਲੀ।

'ਤਾਂ ਤੂੰ ਸੂ ਪਈ ਏਂ, ਹੈ ਨਾ? ਤੂੰ ਸਚਮੁਚ ਬੜਾ ਸੁਹਣਾ ਵੇਲਾ ਲਭਿਐ।' ਉਸਦੀ ਆਵਾਜ਼ ਵਿਚ ਗੁੱਸਾ ਤੇ ਪੀੜ ਸੀ।

ਜਦੋਂ ਘੋੜੀ ਨੂੰ ਅਸਤਬਲ ਵਿਚ ਬੰਦ ਕੀਤਾ ਗਿਆ, ਤਾਂ ਉਸਨੇ ਫੁੰਕਾਰਿਆਂ ਨਾਲ ਆਪਣੇ ਜਵੀ ਵਾਲੇ ਥੈਲੇ ਨੂੰ ਏਧਰ ਓਧਰ ਪਟਕਣਾ ਸ਼ੁਰੂ ਕਰ ਦਿੱਤਾ। ਤੌਫ਼ਿਮ ਨੇ, ਦਰਵਾਜ਼ੇ ਨਾਲ ਢੋਹ ਲਾ ਕੇ, ਵੈਰ ਭਰੀ ਨਜ਼ਰ ਨਾਲ ਵਛੇਰੇ ਵਲ ਵੇਖਿਆ।

'ਮੈਂ ਇਸਨੂੰ ਕੀ ਕਰਾਂਗਾ?'

ਵਛੇਰਾ, ਆਪਣੀਆਂ ਪਤਲੀਆਂ ਤੇ ਮਖ਼ਮਲ ਵਰਗੀਆਂ ਲੱਤਾਂ ਤੇ ਖਲੋਤਾ, ਇਕ ਖਡੌਣਾ ਜਾਪ ਰਿਹਾ ਸੀ।

ਤੌਫ਼ਿਮ ਨੇ ਤਮਾਕੂ ਦੇ ਦਾਗ ਵਾਲੇ ਆਪਣੇ ਅੰਗੂਠੇ ਨਾਲ ਵਛੇਰੇ ਵਲ ਇਸ਼ਾਰਾ ਕੀਤਾ: 'ਮੈਂ ਏਸ ਨੂੰ ਮਾਰ ਦਿਆਂ?'

ਘੋੜੀ ਨੇ ਆਪਣੇ ਲਹੂ-ਰੱਤੇ ਆਨੇ ਘੁਮਾਏ, ਅੱਖਾਂ ਝਮਕੀਆਂ ਤੇ ਕੈਰੀ ਨਜ਼ਰ ਨਾਲ ਆਪਣੇ ਮਾਲਕ ਵਲ ਦੇਖਿਆ।

ਰਸਾਲੇ ਦੇ ਕਮਾਂਡਰ ਨੇ, ਇਕ ਚਾਹ ਦਾ ਮੱਗ ਹੱਥ ਵਿਚ ਫੜਿਆ,...ਐਨ ਉਸੇ ਤਰ੍ਹਾਂ ਜਿਵੇਂ ਉਹ ਹਮਲਾ ਕਰਨ ਤੋਂ ਪਹਿਲਾਂ ਆਪਣੀ ਤਲਵਾਰ ਦੀ ਮੁਠ ਉਤੇ ਹੱਥ ਪਾਉਂਦਾ ਸੀ......ਤੇ ਨਿੰਦਰਾਈਆਂ ਅੱਖਾਂ ਨਾਲ ਲੈਂਪ ਵਲ ਵੇਖਿਆ।

'......ਕੁਮੈਤ ਜਾਂ ਮੁਸ਼ਕੀ...ਮੈਨੂੰ ਇਸਨੂੰ ਗੋਲੀ ਮਾਰਨੀ ਪਏਗੀ, ਬਸ। ਇਕ ਵਛੇਰੇ ਨਾਲ, ਅਸੀਂ ਟੱਪਰੀਵਾਸਾਂ ਦਾ ਇਕ ਡੇਰਾ ਨਜ਼ਰ ਆਵਾਂਗੇ', ਤੌਫ਼ੀਮ ਨੇ ਜ਼ੋਰ ਨਾਲ ਕਿਹਾ।

'ਕਿਉਂ ? ਮੈਂ ਏਹੋ ਈ ਆਖਿਐ। ਟੱਪਰੀਵਾਸਾਂ ਵਾਂਗ। ਤੇ ਜੇ ਕਮਾਨ ਅਫ਼ਸਰ ਆ ਜਾਏ ਤਾਂ ਕੀ ਬਣੇਗਾ ?'

'ਜੇ ਉਹ ਰੈਜਮੈਂਟ ਦਾ ਮੁਆਇਨਾ ਕਰਨ ਲਈ ਆ ਜਾਏ, ਤੇ ਇਹ ਵਛੇਰਾ ਸਾਰਿਆਂ ਦੇ ਸਾਹਮਣੇ, ਪੂਛ ਖੜੀ ਕਰਕੇ ਪਛੰਡੇ ਮਾਰਦਾ ਟੱਪਦਾ ਫਿਰੇ, ਤਾਂ ਕੀ ਹੋਏਗਾ। ਕਿਉਂ ? ਇਹ ਸਾਰੀ ਲਾਲ ਫ਼ੌਜ ਸਾਹਮਣੇ ਸਾਨੂੰ ਸ਼ਰਮਸਾਰ ਕਰੇਗਾ।'

ਅਗਲੇ ਦਿਨ ਤੌਫ਼ੀਮ. ਰਾਈਫ਼ਲ ਲੈ ਕੇ ਘਰੋਂ ਨਿਕਲਿਆ।

'ਇਹਨੂੰ ਗੋਲੀ ਮਾਰਨ ਲਗੈਂ',

ਕਮਾਂਡਰ ਨੇ ਪੁਛਿਆ।

ਤੌਫ਼ੀਮ ਨੇ ਕੇਵਲ ਨਿਰਾਸਤਾ ਵਿਚ ਸਿਰ ਹਿਲਾਇਆ ਅਤੇ ਅਸਤਬਲ ਵਲ ਤੁਰ ਗਿਆ। ਕਮਾਂਡਰ ਆਪਣਾ ਸਿਰ ਨੀਵਾਂ ਕਰਕੇ, ਗੋਲੀ ਦੀ ਅਵਾਜ਼ ਉਡੀਕਣ ਲੱਗ ਪਿਆ। ਇਕ ਮਿੰਟ ਬੀਤ ਗਿਆ, ਦੋ ਮਿੰਟ ਬੀਤ ਗਏ, ਪਰ ਗੋਲੀ ਚੱਲਣ ਦੀ ਕੋਈ ਆਵਾਜ਼ ਨਾ ਆਈ। ਨਿਮੋਝੂਣ ਤੌਫ਼ੀਮ ਅਸਤਬਲ ਦੀ ਗੁਠ ਕੋਲ ਆ ਰਿਹਾ ਸੀ।

'ਕਿਉ', ਕੀ ਗੱਲ ਹੋਈ।'

'ਮੇਰੇ ਖਿਆਲ ਵਿਚ ਇਹ ਜਾਮ ਹੋ ਗਈ।'

'ਲਿਆ ਖਾਂ ਭਲਾ ਤੇਰੀ ਬੰਦੂਕ ਵੇਖੀਏ।'

ਤੌਫ਼ੀਮ ਨੇ, ਝਿਜਕਦਿਆਂ ਹੋਇਆਂ ਬੰਦੂਕ ਫੜਾ ਦਿੱਤੀ। ਸਕੁਆਡਰਨ ਕਮਾਂਡਰ ਨੇ ਬੰਦੂਕ ਖੋਲ੍ਹੀ ਤੇ ਨਾਲੀ ਵਿਚ ਵੇਖਿਆ।

'ਇਸ ਵਿਚ ਤਾਂ ਕੋਈ ਕਾਰਤੂਸ ਨਹੀਂ।'

'ਅਸੰਭਵ' ਤੌਫ਼ੀਮ ਤੁਭਕਕੇ ਬੋਲਿਆ।

'ਮੈਂ ਤੈਨੂੰ ਦੱਸਿਆ ਏ ਨਾ, ਏਸ ਵਿਚ ਤਾਂ ਕੁਝ ਵੀ ਨਹੀਂ।'

'ਸੁੱਟ ਦਿੱਤੇ ਸਨ...ਅਸਤਬਲ ਦੇ ਪਿਛਲੇ ਪਾਸੇ।'

ਕਮਾਂਡਰ ਨੇ ਰਾਈਫ਼ਲ ਇਕ ਪਾਸੇ ਰਖ ਦਿੱਤੀ। 'ਉਹ ਠੀਕ ਹੈ। ਜਹੱਨਮ ਵਿਚ ਜਾਏ। ਜਿਉਂਦਾ ਰਹਿਣ ਦੇ। ਹਾਲ ਦੀ ਘੜੀ ਇੰਜ ਹੀ ਸਹੀ।'

ਇਕ ਮਹੀਨਾ ਮਗਰੋਂ ਦੀ ਗੱਲ ਹੈ। ਤੌਫ਼ੀਮ ਦੀ ਯੂਨਿਟ ਪਿੰਡ ਦੇ ਨੜੇ, ਇਕ ਕਸਕ ਪਲਟਣ ਨਾਲ ਲੜ ਰਹੀ ਸੀ। ਲੜਾਈ, ਸੰਧਿਆ ਤੋਂ ਰਤਾ ਕੁ ਪਹਿਲਾਂ ਸ਼ੁਰੂ ਹੋਈ।

ਰਾਹ ਵਿਚ, ਤੌਫ਼ੀਮ ਆਪਣੀ ਪਲਟਣ ਤੋਂ ਬਹੁਤ ਪਿਛੇ ਰਹਿ ਗਿਆ। ਉਸਨੇ ਚਾਬੁਕ ਮਾਰੇ, ਲਗਾਮ ਨੂੰ ਖਿਚਾਂ ਮਾਰੀਆਂ. ਘੋੜੀ ਦੇ ਮੂੰਹ ਵਿਚੋਂ ਲਹੂ ਨਿਕਲਣ ਲਗ ਪਿਆ, ਪਰ ਉਹ ਸਰਪਟ ਨਾ ਹੋਈ।

ਜਦੋਂ ਤਕ ਵਛੇਰਾ ਉਸਦੇ ਨਾਲ ਨਾ ਆ ਰਲਿਆ, ਉਹ ਸਿਰ ਉਚਾ ਕਰਕੇ, ਘੱਗੀ ਆਵਜ਼ਾ ਵਿਚ ਹਿਣਕਦੀ ਰਹੀ।

ਤੌਫ਼ੀਮ, ਛਾਲ ਮਾਰਕੇ ਹੇਠਾਂ ਗੁੱਸੇ ਵਿਚ ਲਾਲ ਪੀਲਾ ਹੋ ਕੇ ਉਤਰ ਆਇਆ, ਆਪਣੀ ਤਲਵਾਰ ਮਿਆਨ ਵਿਚ ਪਾ, ਝਟਕੇ ਨਾਲ ਉਸਨੇ ਮੋਢੇ ਤੋਂ ਰਾਈਫਲ ਲਾਹੀ।

ਸੱਜਾ ਪਾਸਾ, ਸਫ਼ੈਦ ਗਾਰਦਾਂ ਵਿਚ ਜਾ ਰਲਿਆ ਸੀ। ਢਾਲਵੇਂ ਕੰਢੇ ਦੇ ਨੇੜੇ, ਆਦਮੀਆਂ ਦਾ ਦਸਤ ਇਸ ਤਰਾਂ ਅੱਗੇ ਪਿਛੇ ਝੂਲਦਾ ਨਜ਼ਰ ਆ ਰਿਹਾ ਸੀ, ਜਿਵੇਂ ਹਵਾ ਉਸ ਨੂੰ ਹਿਲਾ ਰਹੀ ਹੋਵੇ।

ਉਹ ਚੁਪ ਚਾਪ ਲੜ ਰਹੇ ਸਨ। ਧਰਤੀ, ਘੋੜਿਆਂ ਦੇ ਪੌੜਾਂ ਹੇਠ ਗਰਜ ਰਹੀ ਸੀ।

ਤੌਫ਼ੀਮ ਨੇ ਇਕ ਵਾਰ ਉਸ ਵਲ ਵੇਖਿਆ, ਤੇ ਫੇਰ, ਆਪਣੀ ਰਾਈਫਲ ਨਾਲ ਵਛੇਰੇ ਦੇ ਸਿਰ ਦੀ ਸ਼ਿਸਤ ਲਈ। ਪਤਾ ਨਹੀਂ ਘਬਰਾਹਟ ਵਿਚ ਉਸਦਾ ਹੱਥ ਹਿੱਲ ਗਿਆ, ਜਾਂ ਕਿਸੇ ਹੋਰ ਕਾਰਨ, ਨਿਸ਼ਾਨਾ ਖੁੰਝ ਗਿਆ।

ਵਛੇਰਾ, ਕੋਝੇ ਢੰਗ ਨਾਲ ਦੁਲੱਤੀਆਂ ਮਾਰਦਾ ਹੋਇਆ ਹਿਣਕਿਆ, ਤੇ ਆਪਣੇ ਖੁਰਾਂ ਨਾਲ ਧੂੜ ਉਡਾਉਂਦਾ, ਇਕ ਚੱਕਰ ਲਾ ਕੇ, ਥੋੜਾ ਦੂਰ ਜਾ ਖਲੋਤਾ।

ਉਸ ਰਾਤ, ਪਲਟਣ ਨੇ, ਤੰਗ ਘਾਟੀ ਦੇ ਨੇੜੇ, ਮੈਦਾਨ ਵਿਚ ਪੜਾਅ ਕੀਤਾ। ਜਵਾਨਾਂ ਨੇ ਘਟ ਤੋਂ ਘਟ ਸਿਗਰਟ ਪੀਤੇ ਤੇ ਘੋੜਿਆਂ ਤੋਂ ਕਾਠੀਆਂ ਨਾ ਲਾਹੀਆਂ।

ਡਾਨ ਤੋਂ ਪਰਤ ਕੇ ਆਏ ਇਕ ਗਸ਼ਤੀ ਦਸਤੇ ਨੇ ਖਬਰ ਦਿੱਤੀ, ਕਿ ਵੱਡੀ ਗਿਣਤੀ ਵਿਚ ਦੁਸ਼ਮਣ ਦੀ ਫ਼ੌਜ ਦਰਿਆ ਦੇ ਲਾਂਘੇ ਤਕ ਲਿਆਂਦੀ ਜਾ ਰਹੀ ਹੈ।

ਪਹੁ ਫੁੱਟਣ ਤੋਂ ਪਹਿਲਾਂ, ਹਨੇਰੇ ਵਿਚ, ਸਕੁਆਡਰਨ ਕਮਾਂਡਰ ਤੌਫ਼ੀਮ ਕੋਲ ਆਣ ਬੈਠਾ, 'ਸੁੱਤਾ ਹੋਇਐਂ, ਤੌਫ਼ੀਮ?' 'ਐਵੇਂ ਉਂਘਲਾ ਰਿਹਾ ਹਾਂ।'

ਕਮਾਂਡਰ ਨੇ, ਡੁੱਬ ਰਹੇ ਤਾਰਿਆਂ ਵੱਲ ਵੇਖਿਆ। 'ਆਪਣੇ ਵਛੇਰੇ ਨੂੰ ਬਿਲੇ ਲਾ ਦੇ, ਤੌਫ਼ੀਮ! ਇਹ ਲੜਾਈ ਵਿਚ ਡਰ ਪੈਦਾ ਕਰਦੈ।'

'ਇਸਨੂੰ ਵੇਖਦਿਆਂ ਹੀ ਮੇਰਾ ਹੱਥ ਕੰਬ ਜਾਂਦੈ, ਤੇ ਮੈਂ ਆਪਣੀ ਤਲਵਾਰ ਠੀਕ ਤਰ੍ਹਾਂ ਨਹੀਂ ਚਲ ਸਕਦਾ। ਇਹ ਸਭ ਕੁਝ ਇਸ ਲਈ ਹੁੰਦੈ, ਕਿ ਨਜ਼ਾਰਾ ਬਿਲਕੁਲ ਘਰੋਗੀ ਜਿਹਾ ਜਾਪਦੈ।'

'ਏਥੇ ਲੜਾਈ ਵਿਚ, ਇਸਦੀ ਕੋਈ ਥਾਂ ਨਹੀਂ। ਮੇਰਾ ਦਿਲ ਪੰਘਰ ਜਾਂਦੈ। ਇਹ ਹਮਲੇ ਵਿਚ ਘੋੜਿਆਂ ਦੇ ਖੁਰਾਂ ਹੇਠ ਮਿੱਧਿਆ ਵੀ ਨਹੀਂ ਗਿਆ, ਹਰਾਮੀ।'

ਇਕ ਸੁਪਨਮਈ ਮੁਸਕਾਨ ਉਸਦੇ ਬੁਲ੍ਹਾਂ ਤੇ ਆਈ, ਪਰ ਤੌਫ਼ੀਮ ਨੇ ਉਹ ਮੁਸਕਾਨ ਨਾ ਵੇਖੀ।

ਤੌਫ਼ੀਮ ਕੁਝ ਨਾ ਬੋਲਿਆ। ਆਪਣੇ ਵੱਡੇ ਕੋਟ ਨਾਲ ਆਪਣਾ ਸਿਰ ਢਕਕੇ, ਸਿਲੀ ਤਰੇਲ ਵਿਚ ਕੰਬਦਾ, ਉਹ ਝਟ ਪਟ ਹੀ ਸੌਂ ਗਿਆ।

ਦੁਪਿਹਰ ਵੇਲੇ, ਪਲਟਣ ਨੇ ਦਰਿਆ ਲੰਘਣਾ ਸ਼ੁਰੂ ਕੀਤਾ।

ਸਕਐਡਰਨ ਕਮਾਂਡਰ, ਆਪਣੇ ਹਲਕੇ ਕੁਮੈਤ ਘੋੜੇ ਨੂੰ ਦੁੜੱਕੀ ਪਾ ਕੇ ਦਰਿਆ ਦੇ ਕੰਢੇ ਤੇ ਲੈ ਲਾਇਆ, ਤੇ ਸਭ ਤੋਂ ਪਹਿਲਾਂ ਦਰਿਆ ਵਿਚ ਕੁਦ ਪਿਆ।

ਇਕ ਤੂਫ਼ਾਨ ਵਾਂਗ ਪਾਣੀ ਨੂੰ ਉਡਾਉਂਦਾ ਤੇ ਰਿੜਕਦਾ ਹੋਇਆ ਸਾਰਾ ਰਸਾਲਾ ਉਸ ਦੇ ਪਿੱਛੇ ਠਿਲ੍ਹ ਪਿਆ...ਇਕ ਸੌ ਅਠ ਅਧ ਨੰਗੇ ਆਦਮੀ ਤੇ ਓਨੇ ਹੀ ਵਖ ਵਖ ਰੰਗਾਂ ਦੇ ਘੋੜੇ। ਕਾਠੀਆਂ ਤਿੰਨਾਂ ਬੇੜੀਆਂ ਵਿਚ ਲੱਦੀਆਂ ਗਈਆਂ। ਇਕ ਬੇੜੀ ਤੋਂਫ਼ਿਮ ਠੇਲ ਰਿਹਾ ਸੀ। ਆਪਣੀ ਘੋੜੀ ਉਸਨੇ, ਪਲਟਣ ਕਮਾਂਡਰ ਨੇਚੇਪੂਰੈਂਕੋ ਨੂੰ ਫੜਾ ਦਿੱਤੀ ਸੀ।

ਆਪਣਾ ਚੱਪੂ ਬੇੜੀ ਵਿਚ ਸੁੱਟਕੇ, ਤੋਂਫ਼ਿਮ ਖੜਾ ਹੋ ਗਿਆ ਤੇ ਧੁਪ ਵਿਚ ਅੱਖਾਂ ਝਮਕਦਿਆਂ, ਉਸਨੇ ਤਰਦੇ ਹੋਏ ਘੋੜਿਆਂ ਤੇ ਬੰਦਿਆਂ ਦੇ ਸਮੂਹ ਵਿਚੋਂ ਆਪਣੀ ਬਦਾਮੀ ਘੋੜੀ ਦਾ ਸਿਰ ਵੇਖਣ ਲਈ, ਬੜੇ ਧਿਆਨ ਨਾਲ ਦਰਿਆ ਵਿਚ ਨਜ਼ਰ ਮਾਰੀ।

ਬੜੀ ਨੀਝ ਲਾ ਕੇ ਵੇਖਣ ਮਗਰੋਂ, ਤੋਂਫ਼ਿਮ ਨੂੰ, ਵਛੇਰਾ ਵੀ ਦਿਸ ਪਿਆ। ਉਹ ਝਟਕਿਆਂ ਨਾਲ ਤਰ ਰਿਹਾ ਸੀ, ਕਦੇ ਪਾਣੀ ਤੋਂ ਉਚਾ ਉਭਰਿਆ ਹੋਇਆ ਨਜ਼ਰ ਆਉਂਦਾ ਤੇ ਕਦੇ ਏਨਾ ਹੇਠਾਂ ਚਲਿਆ ਜਾਂਦਾ, ਕਿ ਉਸਦੀਆਂ ਨਾਸਾਂ ਵੀ ਮੁਸ਼ਕਲ ਨਾਲ ਨਜ਼ਰ ਆਉਂਦੀਆਂ।

ਐਨ ਉਸ ਵੇਲੇ ਹਵਾ ਦਾ ਇਕ ਬੁੱਲਾ ਆਇਆ, ਤੇ ਤੋਂਫ਼ਿਮ ਨੂੰ, ਮਕੜੀ ਦੇ ਜਾਲੇ ਦੀ ਤਾਰ ਵਰਗੀ ਮਹੀਨ ਹਿਣਕ ਸੁਣਾਈ ਦਿੱਤੀ : 'ਹੀ—ਈ—ਈ।'

ਇਹ ਹਿਰਦੇ ਵੇਧਕ ਆਵਾਜ਼ ਤੋਂਫ਼ਿਮ ਦੇ ਦਿਲ ਵਿਚ ਲਹਿ ਗਈ। ਪਿਛਲੇ ਪੰਜ ਸਾਲ ਉਹ ਲੜਾਈ ਵਿਚ ਕਦੇ ਨਹੀਂ ਸੀ ਡੋਲਿਆ। ਕਈ ਵਾਰ ਨਿਧੜਕ ਹੋ ਕੇ, ਉਸਨੇ ਮੌਤ ਦੀਆਂ ਅੱਖਾਂ ਵਿਚ ਵੇਖਿਆ ਸੀ, ਪਰ ਹੁਣ, ਉਸਦੀ ਖਸਖ਼ਾਸੀ ਦਾੜ੍ਹੀ ਹੇਠਾਂ, ਉਸਦਾ ਰੰਗ, ਚਿੱਟਾ ਪੂਣੀ ਹੋ ਗਿਆ ਸੀ।

ਚੱਪੂ ਫੜਕੇ, ਚੜ੍ਹਦੇ ਪਾਣੀ, ਉਹ ਬੇੜੀ ਨੂੰ ਉਸ ਪਾਸੇ ਵਲ ਲੈ ਤੁਰਿਆ, ਜਿਧਰ ਵਛੇਰਾ ਇਕ ਘੁੰਮਣਘੇਰੀ ਵਿਚ ਫਸਿਆ ਹੋਇਆ ਸੀ।

ਪਾਣੀ ਦਾ ਰੋੜ੍ਹ ਵਛੇਰੇ ਨੂੰ ਉਸ ਥਾਂ ਤੋਂ ਬੜੀ ਦੂਰ ਲੈ ਗਿਆ, ਜਿਥੋਂ ਕਿ ਰਸਾਲਾ ਦਰਿਆ ਪਾਰ ਕਰ ਰਿਹਾ ਸੀ। ਛੋਟੀ ਜਿਹੀ ਘੁੰਮਣਘੇਰੀ, ਪੋਲੇ ਭਾ ਉਸਨੂੰ ਘੁਮਾ ਰਹੀ ਸੀ ਤੇ ਉਸਦੀ ਪਿਠ, ਹਰੀਆਂ ਲਹਿਰਾਂ ਵਿਚ ਕੱਜੀ ਹੋਈ ਸੀ।

ਤੋਂਫ਼ਿਮ ਬਹੁਤ ਕਾਹਲੇ ਕਾਹਲੇ ਚੱਪੂ ਮਾਰ ਰਿਹਾ ਸੀ ਤੇ ਬੇੜੀ ਹਝੋਕਿਆਂ ਨਾਲ ਅੱਗੇ ਵਧ ਰਹੀ ਸੀ।

ਇਕ ਮਸ਼ੀਨਗੰਨ ਦੇ ਚੱਲਣ ਦੀ ਮਧਮ ਜਿਹੀ ਆਵਾਜ਼ ਆ ਰਹੀ ਸੀ, ਤੇ ਗੋਲੀਆਂ ਤੜ ਤਾੜ ਸ਼ੂਕਦੀਆਂ ਹੋਈਆਂ, ਆ ਕੇ ਪਾਣੀ ਵਿਚ ਡਿਗ ਰਹੀਆਂ ਸਨ। ਪਾਟੀ ਹੋਈ ਕੈਨਵਸ ਦੀ ਕਮੀਜ਼, ਪਾਈ ਇਕ ਅਫ਼ਸਰ ਜ਼ੋਰ ਜ਼ੋਰ ਦੀ ਬੋਲ ਰਿਹਾ ਸੀ, ਤੇ ਆਪਣਾ ਰਿਵਾਲਵਰ ਘੁਮਾ ਰਿਹਾ ਸੀ।

ਵਛੇਰਾ ਹੁਣ ਮੁਸ਼ਕਲ ਨਾਲ ਹਿਣਕਦਾ ਸੀ, ਉਸਦੀ ਦਿਲ ਚੀਰਵੀਂ ਛੋਟੀ ਜਿਹੀ ਆਵਾਜ਼, ਪਲੋ ਪਲ ਕਮਜ਼ੋਰ ਹੁੰਦੀ ਜਾ ਰਹੀ ਸੀ। ਇਹ ਆਵਾਜ਼ ਇਕ ਬੱਚੇ ਦੀ ਮਾਸੂਮ ਆਵਾਜ਼ ਵਰਗੀ ਸੀ।

ਤੋਂਫ਼ਿਮ ਨੇ, ਕੰਬਦੇ ਹੱਥਾਂ ਨਾਲ ਆਪਣੀ ਰਾਈਫ਼ਲ ਚੁੱਕੀ, ਤੇ ਸਿਰ ਤੋਂ ਹੇਠਾਂ, ਜਿਹੜਾ ਕਿ ਘੁੰਮਣਘੇਰੀ ਵਿਚ ਡੁੱਬਾ ਹੋਇਆ ਸੀ, ਸ਼ਿਸਤ ਬੰਨ੍ਹਕੇ ਫ਼ਾਇਰ ਕੀਤਾ। ਫੇਰ ਹੌਂਕਦਿਆਂ ਤੇ ਬੁੜਬੜਾਂਦਿਆਂ, ਅਪਣੇ ਬੂਟ ਲਾਹਕੇ, ਉਸਨੇ ਪਾਣੀ ਵਿਚ ਛਾਲ ਮਾਰ ਦਿੱਤੀ।

ਸੱਜੇ ਕੰਢੇ ਤੇ ਕੈਨਵਸ ਦੀ ਕਮੀਜ਼ ਵਾਲਾ ਅਫ਼ਸਰ ਭੌਂਕਿਆ :

'ਫ਼ਾਇਰ ਬੰਦ ਕਰੋ !'

ਤੋਫੀਮ ਨੂੰ, ਵਛੇਰੇ ਤਕ ਪਹੁੰਚਣ ਵਿਚ ਪੰਜ ਮਿੰਟ ਲੱਗੇ । ਖਬੇ ਹੱਥ ਨਾਲ ਉਸਨੂੰ ਆਪਣੇ ਠਰੇ ਹੋਏ ਢਿੱਡ ਨਾਲ ਘੁੱਟਕੇ, ਗੋਤੇ ਖਾਂਦਾ, ਹਿਟ੍ਕੀਆਂ ਲੈਂਦਾ, ਤੇ ਕੜਵਲਾਂ ਨਾਲ ਨਿਢਾਲ ਹੋਇਆ, ਉਹ ਖੱਬੇ ਕੰਢੇ ਵਲ ਵਧਿਆ । ਸਾਰੇ ਤਾਣ ਨਾਲ ਉਸਨੇ ਅੰਤਿਮ ਹਮਲਾ ਮਾਰਿਆ, ਤੇ ਉਸਦੇ ਪੈਰ ਪਾਣੀ ਤੋਂ ਹੇਠਾਂ ਜ਼ਮੀਨ ਤੇ ਜਾ ਲੱਗੇ ।

ਉਹ ਵਛੇਰੇ ਦੀ ਲਾਸ਼ ਨੂੰ ਧੂਹਕੇ ਬੰਨੇ ਤੇ ਲੈ ਗਿਆ ਤੇ ਹੌਕੇ ਲੈਂਦਿਆਂ, ਉਸਨੇ ਹਰੇ ਪਾਣੀ ਦੀ ਉਲਟੀ ਕੀਤੀ । ਉਸ ਦੇ ਹੱਥ ਬੇਚੈਨੀ ਵਿਚ, ਰੇਤ ਉਤੇ ਏਧਰ ਓਧਰ ਹਿੱਲ ਰਹੇ ਸਨ ।

ਤੋਫ਼ਿਮ ਲੜਖੜਾਂਦਾ ਹੋਇਆ ਉਠਿਆ, ਰੇਤ ਉਤੇ ਦੋ ਪੈਰ ਤੁਰਿਆ, ਤੇ ਕੰਬਕੇ ਇਕ ਪਾਸੇ ਡਿਗ ਪਿਆ । ਉਸਨੂੰ ਇੰਜ ਲਗਾ, ਜਿਵੇਂ ਕੋਈ ਤਪਦਾ ਛੁਰਾ ਉਸਦੀ ਛਾਤੀ ਵਿਚ ਆਣ ਵੱਜਾ ਹੋਵੇ । ਡਿਗਦਿਆਂ ਉਸਨੂੰ ਗੋਲੀ ਦੀ ਅਵਾਜ਼ ਸੁਣੀ ।

ਬਸ ਪਿਠ ਵਿਚ ਇਕ ਗੋਲੀ...ਸੱਜੇ ਕੰਢੇ ਤੋਂ ।

ਸੱਜੇ ਕੰਢੇ ਤੇ, ਪਾਟੀ ਹੋਈ ਕੈਨਵਸ ਦੀ ਕਮੀਜ਼ ਵਾਲੇ ਅਫ਼ਸਰ ਨੇ ਤਾਜ਼ਾ ਚੱਲਿਆ ਕਾਰਤੂਸ ਕਢਕੇ ਸੁਟਿਆ, ਤੇ ਵਛੇਰੇ ਤੋਂ ਦੋਂਹ ਪੈਰਾਂ ਦੀ ਵਿਥ ਤੇ, ਰੇਤ ਉਤੇ ਤੋਫ਼ਿਮ ਤੜਫ਼ ਰਿਹਾ ਸੀ ।

ਉਸਦੇ ਨੀਲੇ ਬੁਲ੍ਹ, ਜਿਨ੍ਹਾਂ ਨੇ ਪਿਛਲੇ ਪੰਜ ਸਾਲ ਤੋਂ ਕਿਸੇ ਬੱਚੇ ਦਾ ਮੂੰਹ ਨਹੀਂ ਸੀ ਚੁੰਮਿਆਂ, ਮੁਸਕਰਾਏ, ਤੇ ਉਸਦੇ ਮੂੰਹ ਵਿਚੋਂ ਲਹੂ ਵਹਿ ਤੁਰਿਆ ।

— o —

# ਮੋਰਚੇ ਵੱਲ ਜਾਂਦਿਆਂ

● ਮਿਖਾਇਲ ਸ਼ੋਲੋਖੋਵ

[ਮਿਖਾਇਲ ਸ਼ੋਲੋਖੋਵ ਨੇ ਦੇਸ ਭਗਤਕ ਜੰਗ ਸਮੇਂ ਅਨੇਕਾਂ ਮਜ਼ਮੂਨ ਲਿਖੇ ਸਨ ਜਿਹਨਾਂ ਵਿਚੋਂ ਇਕ ਅਸੀਂ ਇਥੇ ਦੇ ਰਹੇ ਹਾਂ। ਇਹ ਮਜ਼ਮੂਨ ਲੇਖਕ ਨੇ ਪਛਮੀ ਮਹਾਜ਼ ਵਲ ਜਾਂਦਿਆਂ 1941 ਵਿਚ ਲਿਖਿਆ ਸੀ।

ਸੋਵੀਅਤ ਵਿਗਿਆਨ ਅਕਾਦਮੀ ਦਾ ਸੰਸਾਰ ਸਾਹਿੱਤ ਦਾ ਇੰਸਟੀਚਿਊਟ ਇਕ ਪੁਸਤਕ ਤਿਆਰ ਕਰ ਰਿਹਾ ਹੈ—"ਮਹਾਨ ਦੇਸ ਭਗਤਕ ਯੁਧ ਦੇ ਮਹਾਜ਼ਾਂ ਤੇ ਸੋਵੀਅਤ ਲੇਖਕ"। ਹੇਠਲਾ ਫੀਚਰ ਇਸ ਪੁਸਤਕ ਵਿਚ ਸ਼ਾਮਲ ਕੀਤਾ ਗਿਆ ਹੈ—ਸੰਪਾਦਕ]

ਪਿੰਸਲਾਂ, ਕਾਰਾਜ਼ਾਂ ਤੇ ਸਬ ਮਸ਼ੀਨਗੰਨਾਂ ਨਾਲ ਲੈਸ ਅਸੀਂ ਮਹਾਜ਼ ਵਲ ਵਧ ਰਹੇ ਸਾਂ। ਅਸੀਂ ਗੋਲਾ-ਬਰੂਦ ਲਿਜਾ ਰਹੇ ਟਰੱਕਾਂ ਦੀਆਂ ਅਨੇਕਾਂ ਪਾਲਾਂ ਤੋਂ ਅੱਗੇ ਲੰਘਦੇ ਗਏ।

ਜੁਆਨਾਂ ਦੇ ਮੂਹਰਲੇ ਮੋਰਚਿਆਂ ਨੂੰ ਗੋਲਾ-ਬਰੂਦ ਤੇ ਦੂਜਾ ਲੋੜੀਂਦਾ ਸਾਮਾਨ ਪੁਚਾਉਣ ਵਾਲੇ ਇਹ ਟਰੱਕ ਬਰਚੇ ਤੇ ਫ਼ਰ ਦੇ ਰੁਖਾਂ ਦੀਆਂ ਸ਼ਾਖਾਂ ਨਾਲ ਬੜੀ ਸੁਚੱਜੀ ਤਰ੍ਹਾਂ ਢਕੇ ਹੋਏ ਸਨ, ਤੇ ਕਿਸੇ ਉਚੀ ਥਾਂ ਤੋਂ ਵੇਖਿਆਂ, ਇੰਜ ਲਗਦਾ ਸੀ ਜਿਵੇਂ ਝਾੜੀਆਂ ਤੇ ਬ੍ਰਿਛ-ਬੂਟਿਆਂ ਦੀ ਕਈ ਸੜਕ ਪੂਰਬ ਤੋਂ ਪਛਮ ਵਲ ਜਾ ਰਹੀ ਹੋਵੇ, ਪੂਰੇ ਦਾ ਪੂਰਾ ਜੰਗਲ ਹਰਕਤ ਵਿਚ ਹੋਵੇ।

ਪਛਮ ਵਲੋਂ ਤੋਪਾਂ ਦੀ ਆਵਾਜ਼ ਹੋਰ ਵਧੇਰੇ ਉਚੀ ਹੁੰਦੀ ਜਾ ਰਹੀ ਹੈ। ਅਸੀਂ ਮਹਾਜ਼ ਦੇ ਨੇੜੇ ਅਪੜ ਰਹੇ ਸਾਂ, ਪਰ ਸਿਗਨਲਮੈਨ ਪਹਿਲਾਂ ਵਾਂਗ ਹੀ ਆਪਣੇ ਲਾਲ ਤੇ ਪੀਲੇ ਝੰਡੇ ਲਿਸ਼ਕਾ ਰਹੇ ਹਨ ਅਤੇ ਟਰੱਕਾਂ ਤੇ ਲਾਰੀਆਂ ਦਾ ਕਾਫ਼ਲਾ ਬੇਸਬਰੀ ਨਾਲ ਵਧਦਾ ਜਾ ਰਿਹਾ ਹੈ।

ਸਾਨੂੰ ਇਸਦੀ ਚੇਤਾਵਣੀ ਦੇ ਦਿਤੀ ਗਈ ਸੀ ਕਿ ਕਿਸੇ ਵੇਲੇ ਵੀ ਹਵਾਈ ਹਮਲਾ ਹੋ ਸਕਦਾ ਹੈ, ਸੋ ਮੇਰੇ ਸਾਥੀ ਤੇ ਮੈਂ ਵਾਰੀ ਵਾਰੀ ਫੁਟਬੋਰਡ ਉਤੇ ਖੜੇ ਹੋਕੇ ਪਹਿਰਾ ਦੇ ਰਹੇ ਹਾਂ। ਪਰ ਜਰਮਨ ਹਵਾਈ ਜਹਾਜ਼ਾਂ ਦਾ ਕਿਤੇ ਕੋਈ ਨਾਂ-ਨਿਸ਼ਾਨ ਨਹੀਂ ਤੇ ਅਸੀਂ ਬਿਨਾਂ ਕਿਸੇ

ਵਿਚਣ ਦੇ ਆਪਣੀ ਮੰਜ਼ਲ ਵਲ ਵਧੀ ਜਾਂਦੇ ਹਾਂ ।

ਡਾਨ ਸਟੈਪੀ ਦਾ ਜੰਮ-ਪਲ ਤੇ ਵਾਸੀ ਹੋਣ ਕਰਕੇ ਮੈਨੂੰ ਸਮੋਲੈਂਸਕ ਪ੍ਰਦੇਸ਼ ਦੇ ਦ੍ਰਿਸ਼ ਓਪਰੇ ਲਗਦੇ ਹਨ । ਮੈਂ ਸੜਕ ਦੇ ਦੋਹੀਂ ਪਾਸੀਂ ਚੀੜ੍ਹ ਤੇ ਦਿਆਰ ਦੇ ਰੁਖਾਂ ਦੀਆਂ ਸਾਵੀਆਂ ਕੰਧਾਂ ਦਾ ਰੰਗ ਮਾਣਦਾ ਹਾਂ । ਇਹਨਾਂ 'ਚੋਂ ਬਰੋਜ਼ੇ ਦੀ ਵਾਸ਼ਨਾ ਪਈ ਆਉਂਦੀ ਹੈ । ਏਨਾ ਸੰਘਣਾ ਜੰਗਲ ਹੈ ਕਿ ਇਥੇ ਦਿਨੇ ਵੀ ਹਨੇਰਾ ਛਾਇਆ ਰਹਿੰਦਾ ਹੈ, ਤੇ ਏਸ ਜਾਦੂ-ਚੁਪ ਵਿਚ ਕੁਝ ਚੰਦਰਾ ਚੰਦਰਾ ਮਹਿਸੂਸ ਹੁੰਦਾ ਹੈ ਤੇ ਇਥੋਂ ਦੀ ਬਿਛਾਂ ਦੇ ਗਲੇ-ਸੜੇ ਮੁਢਾਂ ਨਾਲ ਕੱਜੀ ਭੌਂ ਮੈਨੂੰ ਕੋਈ ਖਿਚ ਨਹੀਂ ਪਾਉਂਦੀ

ਕਦੇ ਕਦੇ ਲਾਲ ਫੁਲਾਂ ਨਾਲ ਕੱਜੀ ਝਾੜੀ, ਜਿਹੜੀ ਧੁਪ ਵਿਚ ਲਿਸ਼ਕਾਰੇ ਪਈ ਛਡਦੀ ਹੈ, ਜੰਗਲ ਦੇ ਉਸ ਹਿੱਸੇ ਵਿਚ ਸਾਹਮਣੇ ਆ ਜਾਂਦੀ ਹੈ ਜਿਥੇ ਬਰਚੇ ਦੇ ਰੁਖ ਅਜੇ ਛੋਟੇ ਛੋਟੇ ਹਨ, ਪਰ ਇਸ ਰੋਸ਼ਨ ਟੁਕੜੇ ਨੂੰ ਛੇਤੀ ਹੀ ਦੋਹਾਂ ਪਾਸਿਆਂ ਤੋਂ ਹਨੇਰਾ ਜੰਗਲ ਮੁੜ ਆਪਣੇ ਕਲਾਵੇ ਵਿਚ ਲੈ ਲੈਂਦਾ ਹੈ । ਪਰ ਥੋੜਾ ਚਿਰ ਪਿਛੋਂ ਖੁਲ੍ਹਾ ਮਦਾਨ ਆ ਜਾਂਦਾ ਹੈ, ਰਾਈ ਤੇ ਓਟਸ ਦੀਆਂ ਫ਼ਸਲਾਂ ਘੋੜਿਆਂ ਨੇ ਮਿਧ ਘੱਤੀਆਂ ਹੋਈਆਂ ਹਨ, ਅਤੇ ਕਾਲੇ ਟੁਕੜਿਆਂ ਦੇ ਰੂਪ ਵਿਚ ਦੁਸ਼ਮਣ ਹਥੋਂ ਤਬਾਹ ਹੋਏ ਪਿੰਡ ਦੇ ਸੜੇ ਹੋਏ ਖੰਡਰ ਸਾਨੂੰ ਦਿਸਦੇ ਹਨ ।

ਹੁਣ ਇਕ ਛੋਟੀ ਸੜਕ ਉਤੇ ਮੁੜਦਿਆਂ ਅਸੀਂ ਇਕ ਅਜਿਹੇ ਸਥਾਨ ਕੋਲੋਂ ਲੰਘਦੇ ਹਾਂ ਜਿਥੇ ਅਜੇ ਕੁਝ ਦਿਨ ਪਹਿਲਾਂ ਜਰਮਨਾਂ ਦਾ ਕਬਜ਼ਾ ਸੀ । ਉਹਨਾਂ ਨੂੰ ਇਥੋਂ ਮਾਰ ਮਾਰ ਕੇ ਭਜਾ ਦਿਤਾ ਗਿਆ, ਪਰ ਇਥੋਂ ਦਾ ਚੱਪਾ ਚੱਪਾ ਕਿਸੇ ਡਾਢੀ ਤੇ ਜ਼ਬਰਦਸਤ ਲੜਾਈ ਦਾ ਪਤਾ ਦਿਦਾ ਹੈ — ਤੋਪਾਂ ਦੇ ਗੋਲਿਆਂ ਨੇ ਧਰਤੀ ਵਿਚ ਡੂੰਘੇ ਟੋਏ ਪਾ ਦਿਤੇ ਹਨ, ਸੁਰੰਗਾਂ ਤੇ ਬੰਬਾਂ ਨਾਲ ਇਹ ਹਿੱਸਾ ਭਰਿਆ ਪਿਆ ਹੈ । ਮਨੁਖਾਂ ਤੇ ਘੋੜਿਆ ਦੀਆਂ ਗਲ ਸੜ ਰਹੀਆਂ ਲਾਸ਼ਾਂ ਕਾਰਨ ਹਵਾ ਵਿਚ ਏਨੀ ਬਦਬੂ ਭਰ ਗਈ ਹੈ, ਏਨੀ ਸੜਿਆਂਦ ਪਈ ਆਉਂਦੀ ਹੈ ਕਿ ਅਸੀਂ ਆਪਣਾ ਸਾਹ ਰੋਕਣ ਦਾ ਜਤਨ ਕਰਦੇ ਹਾਂ । ਸੜਕ-ਕੰਢੇ ਇਕ ਘੋੜੀ ਦੀ ਫੁਲੀ ਹੋਈ ਲਾਸ਼ ਪਈ ਹੈ । ਮਾਂ ਦੇ ਲਾਗੇ ਇਕ ਨਿਕਾ ਜਿਹਾ ਮੁਰਦਾ ਬਛੇਰਾ ਪਿਆ ਹੈ । ਇਕ ਵਡੇ ਸਾਰੇ ਖੇਤ ਵਿਚ ਪਈਆਂ ਇਹ ਦੋ ਲਾਸ਼ਾਂ ਜੰਗ ਦੀ ਦੁਖਾਂਤਕ ਨਿਰਾਰਥਕਤਾ ਨੂੰ ਕਿਵੇਂ ਉਭਾਰ ਕੇ ਸਾਡੇ ਸਾਹਮਣੇ ਰਖਦੀਆਂ ਹਨ ।

ਅਸੀਂ ਇਕ ਪਹਾੜੀ ਢਲਵਾਨ ਵਿਚ ਜਰਮਨ ਖੰਦਕਾਂ ਤੇ ਭੌਰਿਆਂ ਦੀ ਰਹਿੰਦ-ਖੂੰਹਦ ਵਖਦੇ ਹਾਂ ਜਿਨ੍ਹਾਂ ਨੂੰ ਸੋਵੀਅਤ ਗੋਲੀਆਂ ਨੇ ਤੁੜਾਇਆ ਹੈ । ਭੌਰਿਆਂ ਦੀਆਂ ਛੱਤਾਂ ਦੀਆਂ ਗੇਲੀਆਂ ਸੱਕਾਂ ਦਾ ਢੇਰ ਬਣੀਆਂ ਪਈਆਂ ਹਨ ਅਤੇ ਧੱਸਾਂ ਲਾਗੇ ਕਾਰਤੂਸਾਂ ਦੀਆਂ ਖਾਲੀ-ਪੇਟੀਆਂ, ਡੱਬੇ, ਲੋਹ-ਟੋਪੀਆਂ ਅਤੇ ਜਰਮਨ ਵਰਦੀਆਂ ਦੀਆਂ ਲੀਰਾਂ, ਤੋਪਾਂ ਦੇ ਟੁਕੜੇ ਅਤੇ ਮੁੜੀਆਂ-ਤੁੜੀਆਂ ਤਾਰਾਂ ਖਿੰਡੀਆਂ ਹੋਈਆਂ ਹਨ । ਦੁਸ਼ਮਣ ਦੀ ਮਸ਼ੀਨ-ਗੰਨ ਵਾਲੀ ਟੋਲੀ ਉਤੇ ਸਿਧਾ ਗੋਲਾ ਪਿਆ, ਤੇ ਉਹ ਸਣੇ ਆਪਣੀ ਗੰਨ ਦੇ ਉਡ ਗਈ । ਖੰਦਕਾਂ ਲਾਗੇ ਇਕ ਢਾਰੇ ਦੇ ਖੁਲ੍ਹੇ ਬੂਹੇ ਥਾਣੀ ਇਕ ਟੁਟੀ ਹੋਈ ਟੈਂਕ-ਮਾਰ ਤੋਪ ਵੇਖੀ ਜਾ ਸਕਦੀ ਹੈ । ਸੋਵੀਅਤ ਤੋਪਖਾਨੇ ਦੇ ਤੂਫ਼ਾਨੀ ਗੋਲਿਆਂ ਰਾਹੀਂ ਹੋਈ ਤਬਾਹੀ ਦਾ ਇਹ ਇਕ ਭਿਆਨਕ ਦ੍ਰਿਸ਼ ਹੈ ।

ਉਸ ਪਹਾੜੀ ਦੇ ਪਾਰ ਉਹ ਪਿੰਡ ਹੈ ਜਿਸ ਉਤੇ ਕਬਜ਼ੇ ਲਈ ਕਈ ਦਿਨ ਤਕ ਤਕੜੀ

ਲੜਾਈ ਹੁੰਦੀ ਰਹੀ। ਪਿਛਾਂਹ ਹਟਣ ਤੋਂ ਪਹਿਲਾਂ ਜਰਮਨਾਂ ਨੇ ਇਹਨੂੰ ਅੱਗ ਲਾ ਦਿਤੀ ਤੇ ਸੁਆਹ ਦਾ ਢੇਰ ਬਣਾ ਦਿਤਾ। ਪਹਾੜੀ ਤੋਂ ਹੇਠਾਂ ਕਰਕੇ ਸਫਰਮੈਨ ਇਕ ਨਦੀ ਉਤੇ ਪੁਲ ਵਿਛਾ ਰਹੇ ਹਨ, ਅਤੇ ਓਥੋਂ ਚੀੜ੍ਹ ਦੇ ਤਾਜ਼ਾ ਕੱਟੇ ਰੁਖਾਂ ਦੀ ਖੁਸ਼ਬੋ ਤੇ ਦਰਿਆ ਦੀ ਗਾਦ ਦੀ ਵਾਸ਼ਨਾ ਆ ਰਹੀ ਹੈ। ਤੇ ਧੁਪ ਵਿਚ ਲਕੜੀ ਦੇ ਤਾਜ਼ਾ ਫਰਸ਼ ਵਾਂਗ ਜੁਆਨਾਂ ਦੀਆਂ ਤਾਂਬੇ-ਰੰਗੀਆਂ ਪਿਠਾਂ ਵੀ ਲਿਸ਼ਕ ਰਹੀਆਂ ਹਨ।

ਅਸੀਂ ਹੌਲੀ ਹੌਲੀ ਦਰਿਆ ਲਾਗੇ ਅਪੜ ਰਹੇ ਹਾਂ। ਸੜਕ ਲਾਗਲੀ ਜ਼ਮੀਨ ਟੈਂਕਾਂ ਤੇ ਟਰੈਕਟਰਾਂ ਕਾਰਨ ਢਿਕੜ ਬਣੀ ਪਈ ਹੈ। ਪਿੰਡ ਅਪੜਕੇ ਅਸੀਂ ਵੇਖਦੇ ਹਾਂ ਕਿ ਖੰਡਰਾਂ ਵਿਚੋਂ ਧੂੰਆਂ ਨਿਕਲ ਰਿਹਾ ਹੈ ਤੇ ਕਿਤੇ ਕਿਤੇ ਕੋਈ ਧੁਆਖੀ ਹੋਈ ਚਿਮਨੀ ਵੀ ਮਲਬੇ 'ਚੋਂ ਬਾਹਰ ਨਿਕਲੀ ਦਿਸਦੀ ਹੈ। ਜਿਥੇ ਕਿਤੇ ਮਕਾਨ ਖੜੇ ਸਨ, ਓਥੇ ਢਠੀਆਂ ਕੰਧਾਂ, ਘਰਾਂ ਦੇ ਸੜੇ ਬਰਤਨ, ਪਿਰਚਾਂ ਪਿਆਲੀਆਂ ਦੇ ਟੁਕੜ, ਬਚਿਆਂ ਦੇ ਪੰਘੂੜਿਆਂ ਦੀ ਰਹਿੰਦ-ਖੂੰਹਦ ਰਹਿ ਗਈ ਹੈ।

ਪਰ ਕਿਸੇ ਕਰਾਮਾਤ ਨਾਲ ਸੂਰਜਮੁਖੀ ਦਾ ਇਕ ਫੁਲ ਬਚਿਆ ਰਹਿ ਗਿਆ ਹੈ ਜਿਸਦੀਆਂ ਸੁਨਹਿਰੀ ਪੱਤੀਆਂ ਲਿਸ਼ਕ ਰਹੀਆਂ ਹਨ, ਤੇ ਖੰਡਰਾਂ, ਤਬਾਹੀ ਦੇ ਵਿਚਕਾਰ ਇਹ ਬੜਾ ਹੀ ਪਿਆਰਾ ਤੇ ਸੁਹਣਾ ਲਗਦਾ ਹੈ। ਇਹ ਇਕ ਸੜੇ ਹੋਏ ਮਕਾਨ ਦੀ ਨੀਂਹ ਲਾਗੇ, ਆਲੂਆਂ ਦੇ ਮਿਧੇ ਹੋਏ ਬੂਟਿਆਂ ਦੀ ਕਿਆਰੀ ਵਿਚ ਖੜਾ ਹੈ, ਤੇ ਏਸ ਸਰਬ-ਵਿਆਪੀ ਤਬਾਹੀ ਤੇ ਮੌਤ ਦਾ ਮੁਕਾਬਲਾ ਕਰ ਰਿਹਾ ਹੈ। ਹਵਾ ਵਿਚ ਹੌਲੀ ਹੌਲੀ ਲਹਿਰਾਂਦਿਆਂ ਇਹ ਇਸ ਕਬਰ-ਸਤਾਨ ਵਿਚ ਇਕੋ ਇਕ ਜੀਉਂਦੀ ਚੀਜ਼ ਦਿਸਦੀ ਹੈ।

ਪਰ ਗੱਲ ਇਹ ਨਹੀਂ; ਅਸੀਂ ਕਾਰ 'ਚੋਂ ਉਤਰ ਕੇ ਗਲੀ ਵਿਚ ਚੁਪ ਚਾਪ ਜਾਂਦੇ ਹਾਂ ਤਾਂ ਵੇਖਦੇ ਹਾਂ ਕਿ ਇਕ ਬਿੱਲੀ ਇਕ ਮਕਾਨ ਦੀ ਧੂੰ-ਧੁਆਂਖੀ ਰਹਿੰਦ-ਖੂੰਹਦ ਵਿਚ ਸੁਆਹ-ਅਸ਼ਨਾਨ ਕਰ ਰਹੀ ਹੈ, ਇੰਜ ਲਗਦਾ ਹੈ ਜਿਵੇਂ ਇਹਨੇ ਉਹ ਤਬਾਹੀ ਵੇਖੀ ਹੀ ਨਹੀਂ ਹੁੰਦੀ ਜਿਸ ਨੇ ਇਸਤੋਂ ਛਤ ਵੀ ਖੋਹ ਲਈ ਹੈ ਤੇ ਇਹਦੀ ਮਾਲਕਣ ਵੀ। ਸਾਨੂੰ ਵੇਖਕੇ ਪਹਿਲਾਂ ਤਾਂ ਉਹ ਅਹਿਲ ਖੜੀ ਗਈ, ਫੇਰ ਆਪਣੀ ਲੱਤ ਹਿਲਾਉਂਦਿਆਂ ਖੰਡਰਾਂ ਵਿਚ ਅਲੋਪ ਹੋ ਗਈ।

ਅਗਾਂਹ ਗਏ ਤਾਂ ਵਿਧਵਾ ਮੁਰਗੀਆਂ ਮਿਲੀਆਂ ਜਿਨ੍ਹਾਂ ਨੂੰ ਆਪਣੇ ਸਾਥੀਆਂ ਦਾ ਵਿਗੋਚਾ ਸੀ। ਉਹ ਵਰਾਨ ਬਗੀਚੇ ਵਿਚ ਬੜੇ ਆਰਾਮ ਨਾਲ ਆਪਣੀ ਖੁਰਾਕ ਲਭਣ ਲਈ ਚੁੰਝਾਂ ਮਾਰ ਰਹੀਆਂ ਸਨ। ਉਹ ਖਾਕੀ ਵਰਦੀ ਵਾਲੇ ਮਨੁੱਖਾਂ ਤੋਂ ਏਨੀਆਂ ਤ੍ਰਹਿ ਗਈਆਂ ਕਿ ਬਿਨਾਂ ਚੀਕ ਮਾਰਿਆਂ ਹੀ ਦੌੜ ਗਈਆਂ ਤੇ ਅਲੋਪ ਹੋ ਗਈਆਂ।

'ਭੋਲੀਆਂ ਹੋਣ ਕਾਰਨ ਇਹ ਵਰਦੀਆਂ ਵਿਚ ਪਛਾਣ ਨਹੀਂ ਕਰ ਸਕਦੀਆਂ। ਇਹਨਾਂ ਨੇ ਸਾਨੂੰ ਜਰਮਨ ਸਮਝ ਲਿਆ ਹੈ', ਮੇਰੇ ਇਕ ਸਾਥੀ ਨੇ ਕਿਹਾ, ਜਿਹੜਾ ਇਕ ਡਾਢੀ ਲੜਾਈ ਵੇਖ ਚੁਕਿਆ ਸੀ।

ਉਹਨੇ ਸਾਨੂੰ ਦਸਿਆ ਕਿ ਜਿਨ੍ਹਾਂ ਪਿੰਡਾਂ ਤੇ ਜਰਮਨਾਂ ਨੇ ਕਬਜ਼ਾ ਕਰ ਲਿਆ ਸੀ, ਉਥੋਂ ਦੇ ਸਭ ਮੁਰਗੇ ਮੁਰਗੀਆਂ, ਬਤਖਾਂ, ਮੁਰਗਾਬੀਆਂ ਉਹਨਾਂ ਨੇ ਫੜ ਲਈਆਂ, ਗਊਆਂ ਤੇ ਸੂਰ ਵਾੜਿਆਂ ਵਿਚ ਹੀ ਮਾਰ ਦਿਤੇ, ਤੇ ਜਿਹੜਾ ਪੰਛੀ ਉਹਨਾਂ ਦੇ ਹਥ ਨਾ ਆਇਆ ਉਹਨੂੰ ਉਹਨਾਂ

ਨੇ ਗੋਲੀ ਦਾ ਨਿਸ਼ਾਨਾ ਬਣਾ ਦਿਤਾ ।

ਇਹ ਵੇਖ ਕੇ ਬੰਦਾ ਟੁੰਬਿਆ ਜਾਂਦਾ ਹੈ ਕਿ ਪੰਛੀਆਂ ਤੇ ਜਾਨਵਰਾਂ ਨੂੰ ਆਪਣੇ ਟਿਕਾਣਿਆਂ ਨਾਲ ਕਿੰਨਾ ਮੋਹ ਹੁੰਦਾ ਹੈ । ਏਸੇ ਪਿੰਡ ਹੀ ਮੈਂ ਘੁੱਗੀਆਂ ਦੀ ਇਕ ਡਾਰ ਵੀ ਵੇਖੀ ਜਿਹੜੀ ਜਰਮਨਾਂ ਹਥੋਂ ਤਬਾਹ ਹੋਏ ਇਕ ਗਿਰਜੇ ਦੇ ਖੰਡਰਾਂ ਉਤੇ ਉਦਾਸ-ਚਿਤ ਗੇੜੇ ਕੱਢ ਰਹੀ ਸੀ । ਇਥੇ ਕਦੇ ਉਹਨਾਂ ਦਾ ਆਹਲਣਾ ਸੀ, ਤੇ ਹੁਣ ਵੀ ਇਥੋਂ ਕਿਤੇ ਉਡ ਜਾਣ ਨੂੰ ਮਨ ਨਹੀਂ ਸੀ ਮੰਨਦਾ । ਪਾਰਲੀ ਗਲੀ 'ਚੋਂ ਇਕ ਕਤੂਰਾ, ਪੂਛ ਹਿਲਾਉਂਦਿਆਂ, ਸਾਡੇ ਵਲ ਆਇਆ । ਇਸ ਵਿਚ ਉਹ ਚੀਜ਼ ਤਾਂ ਨਹੀਂ ਸੀ ਜਿਸਨੂੰ ਕੁੱਤੇ ਦਾ ਗੌਰਵ ਆਖਦੇ ਹਨ ਪਰ ਇਹਨੇ ਏਨਾ ਹੌਸਲਾ ਜ਼ਰੂਰ ਕੀਤਾ ਕਿ ਜੰਗਲ ਛੱਡ ਕੇ ਇਧਰ ਉਹ ਖੰਡਰ ਵੇਖਣ ਆ ਨਿਕਲਿਆ ਜਿਹੜਾ ਕਦੇ ਉਹਦਾ ਘਰ ਹੁੰਦਾ ਸੀ । ਪਿੰਡ ਦੇ ਬਾਹਰਵਾਰ ਇਕ ਪੈਲੀ ਵਿਚ; ਚਿੜੀਆਂ ਦਾ ਝੁੰਡ, ਸਾਨੂੰ ਵੇਖਦਿਆਂ ਹੀ ਡਰ ਕੇ ਉਡ ਗਿਆ । ਉਹ ਹੁਣ ਖੁਸ਼ੀ ਵਿਚ ਚਹਿਚਹਾਣ ਵਾਲੀਆਂ ਚਿੜੀਆਂ ਉਕਾ ਹੀ ਨਹੀਂ ਸਨ ਜਿਨ੍ਹਾਂ ਨੂੰ ਅਸੀਂ ਅਮਨ ਦੇ ਦਿਨੀਂ ਵੇਖਣ ਦੇ ਆਦੀ ਹਾਂ, ਪਿੰਡ ਦੀ ਸੜੀ ਹੋਈ ਰਹਿੰਦ-ਖੂੰਹਦ ਉਤੇ ਦੁੱਖ ਵਿਚ ਗੇੜੇ ਕੱਢਕੇ ਉਹ ਮੁੜ ਅਲਸੀ ਦੀ ਪੈਲੀ ਵਿਚ ਆ ਗਈਆਂ ।

ਤੇ ਇਵੇਂ ਹੀ ਸਥਾਨਕ ਸਾਂਝੇ ਫਾਰਮ ਦੀਆਂ ਤੀਵੀਆਂ ਆਪਣੇ ਪਹਿਲੇ ਘਰਾਂ ਵਲ ਕਿਸੇ ਖਿਚ ਕਾਰਨ ਆ ਜਾਂਦੀਆਂ ਹਨ । ਉਹਨਾਂ ਦੇ ਮਰਦ ਮੋਰਚਿਆਂ ਉਤੇ ਗਏ ਹੋਏ ਹਨ । ਜਦੋਂ ਜਰਮਨ ਲਾਗੇ ਅਪੜਦੇ ਹਨ ਤਾਂ ਬੱਚੇ ਤੇ ਇਸਤ੍ਰੀਆਂ ਜੰਗਲਾਂ ਵਿਚ ਜਾ ਲੁਕਦੇ ਹਨ ! ਹੁਣ ਉਹ ਢੈ-ਢੇਰੀ ਹੋਏ ਪਿੰਡਾਂ ਵਿਚ ਆਉਂਦੇ ਹਨ ਅਤੇ ਪਰੇਸ਼ਾਨ ਤੇ ਦੁਖੀ ਖੰਡਰਾਂ ਵਿਚ ਭੌਂਦੇ ਹਨ, ਤੇ ਮਲਬਾ ਫਰੋਲਦੇ ਹਨ, ਤਾਂ ਜੁ ਸ਼ਾਇਦ ਕਿਤੋਂ ਕੋਈ ਘਰ ਦੀ ਚੀਜ਼, ਜਿਹੜੀ ਅੱਗ ਤੋਂ ਬਚ ਗਈ ਹੋਵੇ, ਲਭ ਪਵੇ । ਰਾਤੀਂ ਉਹ ਜੰਗਲ ਵਿਚ ਚਲੇ ਜਾਂਦੇ ਹਨ ਜਿਥੇ ਗੋਰੀਲਾ ਦਸਤੇ ਦੇ ਜੁਆਨ ਆਪਣੇ ਰਾਸ਼ਨ ਵਿਚ ਉਹਨਾਂ ਨੂੰ ਭਿਆਲ ਬਣਾਉਂਦੇ ਹਨ, ਤੇ ਦਿਨ ਚੜ੍ਹੇ ਉਹ ਮੁੜ ਪਿੰਡਾਂ ਵਿਚ ਆ ਜਾਂਦੇ ਹਨ, ਤੇ ਪੰਛੀਆਂ ਵਾਂਗ ਆਪਣੇ ਤੀਲਾ ਤੀਲਾ ਹੋਏ, ਟੁੱਟੇ, ਆਹਲਣਿਆਂ ਦੁਆਲੇ ਆਣ ਜੁੜਦੇ ਹਨ ।

ਨਾਲ ਦੇ ਪਿੰਡ ਵਿਚ ਜਿਹੜਾ ਬਸ ਸੁਆਹ ਦਾ ਢੇਰ ਹੀ ਸੀ, ਮੈਂ ਬਹੁਤ ਸਾਰੀਆਂ ਕਿਸਾਨ ਇਸਤ੍ਰੀਆਂ ਤੇ ਬਚਿਆਂ ਨੂੰ ਧੂੰਆਂ-ਛਡਵਾਂ ਮਲਬਾ ਫਰੋਲਦਿਆਂ ਤਕਿਆ । ਜਦ ਮੈਂ ਇਕ ਤੀਵੀਂ ਨੂੰ ਪੁਛਿਆ ਉਹ ਹੁਣ ਕਿਵੇਂ ਗੁਜ਼ਾਰਾ ਕਰੇਗੀ, ਤਾਂ ਉਸਨੇ ਜਵਾਬ ਦਿਤਾ: 'ਤੁਸੀਂ ਬਸ ਇਹਨਾਂ ਚੰਦਰੇ ਜਰਮਨਾਂ ਨੂੰ ਬਾਹਰ ਕਢ ਦਿਓ, ਤੇ ਸਾਡੀ ਚਿੰਤਾ ਨਾ ਕਰੋ । ਅਸੀਂ ਨਵੇਂ ਘਰ ਉਸਾਰ ਲਵਾਂਗੇ । ਪਿੰਡ ਦੀ ਸੋਵੀਅਤ ਮਦਦ ਕਰੇਗੀ । ਅਸੀਂ ਕਿਵੇਂ ਨਾ ਕਿਵੇਂ ਗੁਜ਼ਾਰਾ ਕਰ ਲਵਾਂਗੇ ।'

ਇਹਨਾਂ ਇਸਤ੍ਰੀਆਂ ਦੇ ਸੁਆਹ ਤੇ ਧੂੰਏਂ ਨਾਲ ਧੁਆਂਖੇ ਤੇ ਲੱਥੇ ਹੋਏ ਚਿਹਰੇ ਬੜਾ ਚਿਰ ਮੇਰੇ ਚੇਤਿਆਂ ਵਿਚ ਵਸੇ ਰਹੇ ਤੇ ਮੈਂ ਇਹ ਸੋਚੇ ਬਿਨਾਂ ਨਾ ਰਹਿ ਸਕਿਆ: ਜ਼ਿੰਦਗੀ ਲਈ ਕਿਹੜੀ ਅੰਨ੍ਹੀ ਤੇ ਸ਼ੈਤਾਨੀ ਨਫਰਤ ਦੁਸ਼ਮਣ ਨੂੰ ਧਰਤੀ ਉਤੋਂ ਅਮਨ ਵਿਚ ਵਸਦੇ ਪਿੰਡਾਂ ਤੇ ਨਗਰਾਂ ਨੂੰ ਮੇਟਣ ਲਈ, ਅਤੇ ਹਰ ਚੀਜ਼ ਨੂੰ ਬਿਨਾਂ ਕਿਸੇ ਮਨਤਵ ਤੇ ਨਿਸ਼ਾਨੇ ਦੇ ਅੱਗ ਦੀ ਭੇਟ ਕਰਨ ਤੇ ਮਜਬੂਰ ਕਰਦੀ ਹੈ ।

ਅਸੀਂ ਇਕ ਹੋਰ ਪਿੰਡੋਂ ਲੰਘੇ ਤੇ ਇਸ ਪਿਛੋਂ ਜੰਗਲ ਆ ਗਿਆ। ਇਥੇ ਇਕ ਖੇਤ ਵਿਚ ਫਸਲ ਖੜੀ ਸੀ ਜਿਹੜੀ ਅਜੇ ਵਢੀ ਨਹੀਂ ਸੀ ਗਈ, ਫੇਰ ਅਲਸੀ ਦੀ ਕੁਮਲਾਈ ਹੋਈ ਪੈਲੀ ਦਿਸੀ ਜਿਸ ਵਿਚ ਕਿਤੇ ਕਿਤੇ ਨੀਲੇ ਫੁਲ ਖਿੜੇ ਹੋਏ ਸਨ। ਸੜਕ ਲਾਗੇ ਲਾਲ ਸੈਨਾ ਦਾ ਸਿਪਾਹੀ ਨਜ਼ਰ ਪਿਆ ਤੇ ਅਲਸੀ ਵਿਚ ਗੱਡੇ ਇਕ ਬਾਂਸ ਉਤੇ ਲਿਖੇ ਲਫ਼ਜ਼ਾਂ ਨੇ ਸਾਨੂੰ ਚੇਤਾਉਣੀ ਦਿਤੀ ਕਿ ਅਗਲੇ ਖੇਤ ਵਿਚ ਸੁਰੰਗਾਂ ਵਿਛੀਆਂ ਹੋਈਆਂ ਹਨ।

ਪਿਛਾਂਹ ਹਟਣ ਲਗਿਆਂ ਜਰਮਨਾਂ ਨੇ ਸੜਕਾਂ, ਪੈਲੀਆਂ, ਗਡੀਆਂ ਜੋ ਉਹ ਨਾਲ ਨਾ ਲਿਜਾ ਸਕੇ, ਆਪਣੇ ਭੋਰਿਆਂ ਵਿਚ, ਸੁਰੰਗਾਂ ਵਿਛਾ ਗਏ ਸਨ, ਇਥੋਂ ਤਕ ਕਿ ਮੁਰਦਿਆਂ ਨਾਲ ਵੀ ਸੁਰੰਗਾਂ ਬੰਨ੍ਹ ਦਿਤੀਆਂ ਗਈਆਂ ਸਨ। ਸਾਡੇ ਸਵੀਪਰ ਇਹ ਸੁਰੰਗਾਂ ਸਾਫ ਕਰ ਰਹੇ ਸਨ। ਇਥੋਂ ਕਾਰਾਂ, ਗੱਡੇ, ਆਦਿ, ਬੜੀ ਸਾਵਧਾਨੀ ਨਾਲ ਲੰਘ ਰਹੇ ਸਨ ਤੇ ਇਸ ਸੰਬੰਧ ਵਿਚ ਸੰਤਰੀ ਹਦਾਇਤਾਂ ਦੇ ਰਿਹਾ ਸੀ ਤਾਂ ਜੁ ਕੋਈ ਹਾਦਸਾ ਨਾ ਹੋ ਜਾਵੇ।

ਹੁਣ ਤੋਪਾਂ ਚਲਣ ਦੀ ਆਵਾਜ਼ ਉਚੀ ਸੁਣਾਈ ਦੇਣ ਲਗ ਪਈ ਸੀ। ਅਸੀਂ ਤਾਂ ਆਪਣੀਆਂ ਤੋਪਾਂ ਦੀ ਆਵਾਜ਼ ਵੀ ਸਾਫ ਤਰ੍ਹਾਂ ਪਛਾਣ ਸਕਦੇ ਸਾਂ ਜੋ ਕੰਨਾਂ ਨੂੰ ਬੜੀ ਮਿਠੀ ਲਗਦੀ ਸੀ।

ਅਸੀਂ ਰੀਜ਼ਰਵਾਂ ਦੇ ਇਕ ਦਸਤੇ ਕੋਲ ਅਪੜੇ ਜਿਸ ਦੇ ਸਿਪਾਹੀ ਥੋੜ੍ਹਾ ਚਿਰ ਪਹਿਲਾਂ ਹੀ ਲੜ ਰਹੇ ਸਨ। ਕੋਈ ਅਕਾਰਡੀਅਨ ਵਜਾ ਰਿਹਾ ਸੀ। ਇਕ ਭੋਰੇ ਲਾਗੇ ਕੋਈ ਵੀਹ ਜਵਾਨ ਇਕ ਚੱਕਰ ਵਿਚ ਖੜੇ ਸਨ। ਇਕ ਜਣਾ ਲੁਡੀ ਪਾ ਰਿਹਾ ਸੀ, ਤੇ ਜੁਆਨ ਮੌਜ ਵਿਚ ਹੱਸ ਰਹੇ ਸਨ, ਆਪਣੇ ਵੱਡੇ ਵੱਡੇ ਹੱਥਾਂ ਦੀਆਂ ਤਲੀਆਂ ਆਪਣੇ ਬੂਟਾਂ ਤੇ ਠਾਹ ਮਾਰਦਿਆਂ ਉਹ ਇਕ ਉਚੇ-ਲੰਮੇ ਤੇ ਭੂੱਚਰ ਜਿਹੇ ਸਾਥੀ ਨੂੰ ਸੱਦ ਰਿਹਾ ਸੀ: "ਆ ਵੀ, ਮੇਰੇ ਨਾਲ ਨੱਚ, ਕਾਹਦਾ ਡਰ ਏ ਤੈਨੂੰ? ਮੈਂ ਜਾਣਨਾ ਆਂ ਤੂੰ ਰਿਆਜ਼ਾਨ ਪ੍ਰਦੇਸ਼ ਦਾ ਏਂ। ਮੈਂ ਓਰਲੋਵ ਪ੍ਰਦੇਸ਼ ਦਾ ਰਹਿਣ ਵਾਲਾ ਹਾਂ। ਆ ਵੇਖੀਏ, ਚੰਗਾ ਕਿਹੜਾ ਨੱਚਦਾ ਹੈ।"

ਧੁੰਦਲਕੇ ਦੀ ਮਧਮ ਮਧਮ ਲੋਅ ਛੇਤੀ ਹੀ ਅਲੋਪ ਹੋ ਗਈ ਹੈ। ਹਨੇਰਾ ਜੰਗਲ ਉਤੇ ਛਾ ਰਿਹਾ ਹੈ ਤੇ ਕੈਂਪ ਉਤੇ ਚੁੱਪ ਦਾ ਰਾਜ ਹੋ ਰਿਹਾ ਹੈ। ਸਰਘੀ ਵੇਲੇ ਅਸੀਂ ਕਮਾਂਡਰ ਕੋਜ਼ਲੋਵ ਦੇ ਹਮਲਾ ਕਰ ਰਹੇ ਦਸਤੇ ਵਿਚ ਜਾ ਸ਼ਾਮਲ ਹੋਵਾਂਗੇ।

— o —

# ਰੇਖਾ ਚਿਤਰ : ਮਹਿਰਮ ਯਾਰ

'ਸ਼ਰਾਬ ਦੀ ਬੋਤਲ
ਮਿੱਟੀ ਦਾ ਤੇਲ'

● ਕਪਿਲ ਦੇਵ

ਸ਼ਕਲ ਸੂਰਤ ਤੋਂ ਮਹਿਰਮ ਮਲੇਰ ਕੋਟਲੇ ਦੀ ਮੰਡੀ ਦਾ ਮੁਸਲਮਾਨ ਸਬਜ਼ੀ ਫਰੋਸ਼ ਜਾਪਦਾ ਹੈ ! ਜੰਮਿਆਂ ਉਹ ਸਿਖਾਂ ਦੇ ਘਰ ਹੈ ਪਰ ਪਲਿਆ ਮਰਾਸੀਆਂ ਦੇ ਮਹਲੇ 'ਚ । ਆਪਣੇ ਅਜੀਬ ਜਹੇ ਨਾਂ ਤੋਂ ਇਲਾਵਾ ਉਹ ਸਭਿਆਚਾਰਕ ਤੌਰ ਤੇ ਵੀ ਮੁਸਲਮਾਨਾਂ ਦੇ ਵਧੇਰੇ ਨੇੜੇ ਹੈ । ਮੇਰੀ ਉਸ ਨਾਲ ਪਹਿਲੀ ਮੁਲਾਕਾਤ ਬੜੇ ਦਿਲਚਸਪ ਢੰਗ ਨਾਲ ਹੋਈ । ਇਕ ਧੁੰਦਲੀ ਸਿਆਲੀ ਸਵੇਰ ਮੈਂ ਇਕ ਪੇਂਡੂ ਸਕੂਲ'ਚ ਜੋਆਇਨ ਹੋਣ ਲਈ ਹਾਜ਼ਰ ਹੋਇਆ ਸਾਂ । ਪਿੰਡ ਦਾ ਉਹਦੇ ਵਾਂਗ ਅਜੀਬ ਅਪਸ਼ਗਨਾ ਜਿਹਾ ਨਾਂ (*ਗੜਾਂਗਾਂ) ਸੀ ਜਿਸ ਦਾ 'ੜ' ਹਾਲੀਂ ਵੀ ਰੜਕ ਰਿਹਾ ਹੈ। ਸਕੂਲ ਕੰਮਪਾਊਂਡ 'ਚ ਇਕ 'ਚੀਜ਼ ਜਹੀ' ਘੁੰਮਦੀ ਫਿਰਦੀ ਸੀ । ਖਾਕੀ ਪੈਂਟ, ਕਰੜਵਰੜੇ ਬੂਟ, ਕਾਲੀ ਜਰਸੀ ਤੇ ਨਸਵਾਰੀ ਗੁਲੂਬੰਦ । ਇੰਝ ਲਗਿਆ ਜਿਵੇਂ ਬਚਿਆਂ ਨੂੰ ਤਮਾਸ਼ਾ ਦਿਖਾਉਣ ਆਇਆ ਹੋਵੇ । ਉਹ ਕਈ ਦਿਨ ਦੂਰ ਦੂਰ ਹੀ ਫਿਰਦਾ ਰਿਹਾ । ਇਕ ਦਿਨ ਕੋਲ ਗਿਆ ਤਾਂ ਉਹਨੇ ਉਰਦੂ ਦਾ ਇਕ ਸ਼ੇਅਰ (''ਆਤੀ ਹੈ ਉਰਦੂ ਜ਼ਬਾਂ [ਨ] ਆਤੇ ਆਤੇ'') ਸਨਾਉਣ ਤੋਂ ਛੁਟ ਕੋਈ ਗੱਲ ਨਾਂ ਕੀਤੀ । ਕਾਫੀ ਦਿਨਾਂ ਪਿਛੋਂ ਇਕ ਠਿਗਣੇ ਜਿਹੇ ਮਾਸਟਰ ਤੋਂ ਜੋ ਉਹਦੇ ਪਿੱਛੇ ਪਿੱਛੇ ਪਹਿਲਵਾਨ ਦੇ ਪੱਠੇ ਵਾਂਗ ਫਿਰਦਾ ਸੀ, ਪਤਾ ਲਗਾ ਇਹ ਹਜ਼ਰਤ ਮਹਿਰਮ ਯਾਰ ਹਨ ਜੋ ਪੰਜਾਬੀ ਵਿਚ ਕਹਾਣੀਆਂ, ਕਵਿਤਾਵਾਂ ਲਿਖਦੇ ਹਨ ।

ਮਹਿਰਮ ਦੇ ਪ੍ਰਤੀ ਮੇਰਾ ਪਹਿਲਾ ਪ੍ਰਤੀਕਰਮ ਚੰਗਾ ਨਹੀਂ ਸੀ । ਉਹ ਮੈਨੂੰ ਭੈੜਾ ਬਹੁਤ ਭੈੜਾ ਲਗਿਆ । ਮਹਿਰਮ ਦਾ ਓਪਰਿਆਂ ਨਾਲ ਸਲੂਕ ਮਾਰਖੁੰਡੀ ਗਾਂ ਵਰਗਾ ਹੈ ਜਿਹੜੀ ਹਰ ਬੇਪਛਾਣ ਨੂੰ ਸਿੰਗ ਚੁਕ ਕੇ ਪੈਂਦੀ ਹੈ । ਫਿਰ ਵੀ ਉਸ ਦੀ ਸ਼ਖਸੀਅਤ ਬਾਰੇ ਕੋਈ ਭੈੜੀ ਰਾਇ ਬਣਾ

ਲੈਣਾ ਉਸ ਨਾਲ ਸਖਤ ਬੇਇਨਸਾਫੀ ਸੀ। ਖਿਆਲ ਆਇਆ ਇਕ ਪਿੰਡ ਜੋ ਚਾਰੇ ਪਾਸਿਆਂ ਤੋਂ ਸੜਕ ਤੋਂ ਸੱਤ ਸੱਤ ਮੀਲ ਦੂਰ, ਜਿਥੇ ਕੋਈ ਨਾਂ ਬੱਸ ਜਾਵੇ ਨਾਂ ਟਾਂਗਾ, ਜ਼ਰਾ ਕੁ ਮੀਂਹ ਪਵੇ ਤਾਂ ਹਰ ਰਾਹ ਖੋਭਾ, ਉਥੇ ਇਕ ਲਿਖਾਰੀ ਵਰਗੀ ਚੀਜ਼ ਦਾ ਹੋਣਾ ਆਪਣੇ ਆਪ 'ਚ ਬੜੀ ਅਟੱਡੀ ਸਚਾਈ (Odd fact) ਲਗਦੀ ਸੀ। ਕੁਝ ਹੋਰ ਦਿਨਾਂ ਦੀ ਵਿੱਥ ਤੇ ਜਦੋਂ ਅਸੀਂ ਇਕ ਦੂਜੇ ਦੇ ਹੋਰ ਨੇੜੇ ਹੋਏ ਤਾਂ ਉਸ ਦਾ ਆਕਾਰ ਮੈਨੂੰ ਬਣੇ ਤਣੇ ਨਾਰੀਅਲ ਵਰਗਾ ਲਗਿਆ ਜਿਸ ਦੀ ਖ਼ੁਰਦਰੀ ਵਾਲਾਂ ਵਾਲੀ ਛਿਲ ਹੇਠ ਦੁੱਧ ਚਿੱਟਾ ਅੰਮ੍ਰਿਤ ਲੁਕਿਆ ਹੁੰਦਾ ਹੈ।

ਮੈਨੂੰ ਸਕੂਲ 'ਚ ਆਇਆਂ ਕਾਫੀ ਚਿਰ ਹੋ ਗਿਆ ਸੀ। ਮਹਿਰਮ ਨਾਲ ਕਈ ਵਾਰ ਗੱਲਾਂ ਕੀਤੀਆਂ—ਉਹ ਹੌਲੀ ਹੌਲੀ ਉਧੜਨ ਲਗ ਪਿਆ ਸੀ। ਹੁਣ ਉਸ ਤੋਂ ਸੇਕ ਦੀ ਥਾਂ ਨਿਘ ਆਉਣ ਲਗਾ। ਇਕ ਸ਼ਾਮ ਉਸ ਨੇ ਚ੍ਰਿਬੜ ਜਹੇ ਮੂੰਹ ਵਾਲੇ ਮਾਸਟਰ ਦੇ ਘਰ ਆ ਡੇਰਾ ਲਾਇਆ। ਮੈਨੂੰ ਵੀ ਬੁਲਾ ਲਿਆ ਗਿਆ। ਮਹਿਰਮ ਨੇ ਆਪਣੀ ਬੁਕਲ ਚੋਂ ਬੋਤਲ ਕਢ ਕੇ ਮੇਜ਼ ਉਤੇ ਰਖੀ। ਪਹਿਲੇ ਪੈਗ ਨਾਲ ਹੀ ਉਸ ਦੀਆਂ ਗੱਲਾਂ 'ਚ ਗਰਮੀ ਆ ਗਈ। ਮੈਂ ਚੁਪ ਉਹਦੀਆਂ ਗੱਲਾਂ ਸੁਣਦਾ, ਹਰਕਤਾਂ ਵੇਖਦਾ ਰਿਹਾ। ਮੇਰਾ ਯਕੀਨ ਹੈ ਕਿ ਮਹਿਰਮ ਨਾਲ ਗੱਲਾਂ ਕਰਨ ਨਾਲੋਂ ਉਸਨੂੰ ਸੁਣਦੇ ਰਹਿਣਾ ਜ਼ਿਆਦਾ ਅਕਲਮੰਦੀ ਹੈ, ਮੈਂ ਉਸ ਦੀਆਂ ਐਨਕਾਂ, ਸਿਰ 'ਚ ਝਾਕਦੇ ਚਿੱਟੇ ਵਾਲਾਂ ਅਤੇ ਪੱਕੜ ਚਿਹਰੇ ਨੂੰ ਦੇਖ ਪੁਛ ਹੀ ਲਿਆ : ਤੂੰ ਹਾਲੀ ਵਿਆਹ ਕਿਉਂ ਨਹੀਂ ਕੀਤਾ ?

ਇਸ ਤੇ ਉਹ ਹੱਸ ਕੇ ਬੋਲਿਆ: 'ਯਾਰ......ਕਿਸੇ ਕੁੜੀ, ਖ਼ੂਬਸੂਰਤ ਕੁੜੀ ਦਾ ਮਾਸਟਰ ਨਾਲ ਵਿਆਹ ਹੋ ਜਾਣਾ ਇਸ ਤਰ੍ਹਾਂ ਹੈ ਜਿਵੇਂ ਸ਼ਰਾਬ ਦੀ ਬੋਤਲ 'ਚ ਮਿਟੀ ਦਾ ਤੇਲ ਪਾ ਦਿਤਾ ਜਾਵੇ। ਤੇ ਉਹ ਇਹ ਸ਼ਬਦ ਬੋਲਦਿਆਂ ਚੁਪ ਤੇ ਉਦਾਸ ਹੋ ਗਿਆ। ਤੇ ਮੈਨੂੰ ਇੰਝ ਲਗਿਆ ਜਿਵੇਂ ਉਸ ਤੋਂ ਅਛੋਪਲੇ ਹੀ ਬੜੀ ਤਲਖ ਸਚਾਈ ਕਹਿ ਗਈ ਹੋਵੇ ਜੋ ਪਿਛੋਂ ਉਹਨੂੰ ਪਰੇਸ਼ਾਨ ਕਰ ਰਹੀ ਜਾਪਦੀ ਸੀ। ਇਸ ਪਿਛੋਂ ਹੋਰ ਬਹੁਤ ਗੱਲਾਂ ਹੋਈਆਂ ਪਰ ਇਕ ਰੜਕ ਜਹੀ ਕਾਲਜੇ 'ਚ ਮਹਿਸੂਸ ਹੁੰਦੀ ਰਹੀ।

ਉਹ ਨਦੀ ਪਾਰ ਪਿੰਡ ਤੋਂ ਚਲ ਕੇ ਪੜ੍ਹਾਉਣ ਤੇ ਦੋਸਤਾਂ ਨੂੰ ਮਿਲਣ ਆਇਆ ਕਰਦਾ ਸੀ। ਉਹ ਇਕੱਲਾ ਅਖ਼ਬਾਰ ਪੜ੍ਹਦਾ ਸਰਕੜਿਆਂ ਦੇ ਰਾਹ ਅਲੋਪ ਹੋ ਜਾਂਦਾ ਤੇ ਉਥੋਂ ਹੀ ਅਗਲੇ ਦਿਨ ਨਿਕਲ ਆਉਂਦਾ। ਮੈਂ ਉਸ ਨੂੰ ਪੁਛਿਆ 'ਤੂੰ ਸਕੂਲ ਵਾਲੇ ਪਿੰਡ 'ਚ ਕਿਉਂ ਨਹੀਂ ਰਹਿਦਾ। ਉਹ ਪੁਰਲੁਤਫ ਢੰਗ ਨਾਲ ਬੋਲਿਆ : 'ਘੋਗਾ (ਨਦੀ ਪਾਰ ਪਿੰਡ) ਮੇਰਾ ਨੀਮ ਅਗਿਆਤਵਾਸ (Temporary Exile) ਹੈ, ਸਕੂਲ ਤੋਂ। ਇਹਦੇ ਨਾਲ ਮੈਂ ਆਪਣੇ ਦੁਆਲੇ ਦੇ ਕੁਹਜ ਤੋਂ ਬਚਿਆ ਰਹਿਨਾਂ। ਮੇਰਾ ਫਰਜ਼ੀ ਨਾਂ ਵੀ ਮੇਰੀ ਸ਼ੀਲਡ ਹੈ, ਹਉਮੇਂ ਤੋਂ। ਉਂਜ ਵੀ ਰੋਜ਼ ਨਦੀ ਪਾਰ ਕਰਕੇ ਜਾਣਾ...ਆਉਣਾ...ਇਸ ਹੰਮਡਰੰਮ ਜ਼ਿੰਦਗੀ 'ਚ Adventure (ਸਾਹਸ ਭਰਪੂਰ ਘਟਨਾ) ਲਗਦੀ ਹੈ......!' ਤੇ ਮੈਂ ਉਸ ਦੇ 'ਅਗਿਆਤਵਾਸ' ਛੁਟੀ ਵਾਲੇ ਦਿਨ ਉਹਨੂੰ ਮਿਲਣ ਜਾ ਨਿਕਲਿਆ। ਉਹ ਪਿੰਡ ਤੋਂ ਬਾਹਰਵਾਰ ਇਕ ਟੁਟੇ ਗੇਡਿਆਂ ਵਾਲੇ ਜਾਗੀਰਦਾਰ ਦੀ ਮਹਲੀ ਮਕਾਨ ਨੁਮਾ ਕੋਠੀ 'ਚ ਰਹਿੰਦਾ ਸੀ ਜਿਸ ਦੇ ਦੁਆਲੇ ਸਰਹੋਂ ਦੇ ਦੂਰ ਤਕ ਫੈਲੇ ਖ਼ੇਤ ਸਨ।

ਮਹਿਰਮ ਕਮਰੇ ਵਿਚ ਹੀ ਬੈਠਾ ਮਿਲ ਗਿਆ। ਉਹ ਕੁਝ ਲਿਖ ਰਿਹਾ ਸੀ। ਕਮਰੇ 'ਚ ਇਕ ਹਸਪਤਾਲੀ ਮੰਜਾ ਸੀ, ਦੌਣ ਵਲ ਦੇ ਪਾਸਿਓਂ ਦਰੀ ਫਰਸ਼ ਤੇ ਲਟਕ ਰਹੀ ਸੀ। ਇਕ

ਟੁਟੇ ਕੁੰਡੇ ਵਾਲਾ ਟਰੰਕ, ਇਧਰ ਉਧਰ ਖਿਲਰੇ ਕਾਗਜ਼ਾਂ ਕਿਤਾਬਾਂ ਤੇ ਕੋਲ ਭੁਖ ਦੇ ਮਾਰੇ ਹੋਏ ਦ ਬੂਟ। ਦੀਵਾਰ ਤੇ ਟੇਢੀ ਲਟਕਦੀ ਚੈਖੋਵ ਦੀ ਤਸਵੀਰ ਆਲੇ ਦੁਆਲੇ ਤੇ ਵਿਅੰਗ ਨਾਲ ਮੁਸਕਾਂਦੀ ਹੋਈ। ਇਹੋ ਸਮਾਨ ਸੀ ਕਮਰੇ 'ਚ। ਸਾਰਾ ਕਮਰਾ ਪ੍ਰਯੋਗਵਾਦੀ ਕਵਿਤਾ ਵਾਂਗ ਲਗਦਾ ਸੀ। ਮਹਿਰਮ ਉਠ ਕੇ ਬੜੇ ਚਾਅ ਨਾਲ ਮਿਲਿਆ। ਲਿਖੇ ਹੋਏ ਕਾਗਜ਼ਾਂ ਨੂੰ ਬਿਸਤਰੇ ਹੇਠਾਂ ਲੁਕੋ ਚਾਹ ਬਨਾਉਣ ਲਗਾ। ਚਾਹ ਪੀਣ ਪਿਛੋਂ ਉਹ ਪਿੰਡ ਚੋਂ ਦੇਸੀ ਦਾਰੂ ਲਭਣ ਚਲਾ ਗਿਆ। ਕਾਫੀ ਚਿਰ ਪਿਛੋਂ ਆਇਆ ਤੇ ਪਰੇਸ਼ਾਨ ਅੰਦਰ ਬਾਹਰ ਜਾਂਦਾ ਰਿਹਾ। ਮੈਂ ਸਮਝ ਗਿਆ ਸ਼ਾਇਦ ਦਾਰੂ ਨਹੀਂ ਸੀ ਮਿਲ ਸਕੀ ਤੇ ਸ਼ਰਾਬ ਦਾ ਠੇਕਾ ਸੱਤ ਮੀਲ ਦੂਰ ਸੀ। ਅਸੀਂ ਗੱਲਾਂ ਕਰਦੇ ਬਾਹਰ ਖੇਤਾਂ ਵਲ ਨਿਕਲ ਗਏ। ਉਹ ਪਿੰਡ ਦੀ ਬੋਰਡਮ ਤੇ ਕੁਦਰਤ ਦੀਆਂ ਖੂਬਸੂਰਤੀਆਂ ਦਾ ਜ਼ਿਕਰ ਕਰਨ ਲਗਾ। ਉਸਨੇ ਮੇਰਾ ਧਿਆਨ ਸਰਹੋਂ ਤੇ ਤਾਰੇ ਮੀਰੇ ਦੇ ਖੇਤ 'ਚ ਪਿਛਾਂਹ ਕਰਕੇ ਖੜੇ ਕਿੱਕਰ ਦੇ ਨਿਪੱਤਰ ਬ੍ਰਿਛ ਵਲ ਦਵਾਇਆ ਜਿਸ ਦੀਆਂ ਸ਼ਾਖਾਂ ਚੋਂ ਸੰਝ ਦਾ ਸੂਹਾ ਅਕਾਸ਼ ਦਿਸ ਰਿਹਾ ਸੀ। ਕਹਿਣ ਲਗਾ: ਪੱਤਝੜ ਤੇ ਬਹਾਰ ਦਾ ਅਜੇਹਾ ਸੁਮੇਲ ਮੈਂ ਕਿਸੇ ਪੰਜਾਬੀ ਲਿਖਤ 'ਚ ਨਹੀਂ ਪੜ੍ਹਿਆ ਤੇ ਨਾਂ ਹੀ ਕੋਈ ਚਿਤਰ ਹੀ ਦੇਖਿਆ ਹੈ। ਪਤਾ ਨਹੀਂ ਲੋਕ ਇਨ੍ਹਾਂ ਆਮ ਸਧਾਰਨ ਖੂਬਸੂ-ਰਤੀਆਂ ਨੂੰ ਕਿਉਂ ਨਹੀਂ ਦੇਖਦੇ...ਵਕਤ ਹੈ ਕਿ ਆਰਟਿਸਟ ਆਪਣੇ ਡਰਾਇੰਗ ਰੂਮ ਛੱਡ ਕੇ ਪਿੰਡ 'ਚ ਆਉਣ, ਕੌੜੀ ਸ਼ਰਾਬ ਚੋਂ ਨਸ਼ਾ ਲੈਣ ਤੇ ਤਲਖ ਹਕੀਕਤਾਂ 'ਚ ਲੁਕੀ ਸੁੰਦਰਤਾ ਨੂੰ ਲੱਭਣ। ਮਹਿਰਮ ਦੀਆਂ ਗੱਲਾਂ ਤੇ ਨਿਤਰੀ ਹੋਈ ਸ਼ਾਮ ਨੇ ਨਸ਼ਾ ਜਿਹਾ ਚਾੜ੍ਹ ਦਿਤਾ ਤੇ ਮੈਂ ਬਿਨ ਪੀਤਿਆਂ ਮਦਹੋਸ਼ ਹੋ ਵਾਪਿਸ ਮੁੜ ਆਇਆ।

ਗਰਮੀਆਂ 'ਚ ਮੇਰੀ ਪਤਨੀ ਪੇਕੇ ਚਲੀ ਗਈ ਤੇ ਮੈਂ ਵੀ ਮਹਿਰਮ ਵਾਂਗ 'ਕੁਆਰਾ' ਹੋ ਉਸੇ ਕੋਲ ਆ ਕੇ ਰਹਿਣ ਲਗਾ। ਤਪਦੀਆਂ ਗਰਮੀਆਂ ਤੇ ਭਰੀ ਬਰਸਾਤ ਅਸੀਂ ਇਕੱਠੇ ਰਹੇ। ਡੁਬਦੀ ਸ਼ਾਮ ਅਸੀਂ ਸਬਜ਼ੀ ਲਈ ਮਸਾਲਾ ਰਗੜਦੇ ਤੇ ਹਨੇਰਾ ਹੁੰਦਿਆਂ ਹੀ ਕੌੜਾ-ਦਾਰੂ ਪਿਤਲ ਦੇ ਗਲਾਸਾਂ 'ਚ ਪਾ ਕੇ ਬਹਿ ਜਾਂਦੇ। ਸਵੇਰੇ ਉਠ ਕੇ ਰਾਤ ਦੇ ਭੇਂਤੇ ਹੋਏ ਛੋਲੇ ਚਬਦੇ ਤੇ ਆਪਣੇ ਫੁਲੇ ਹੋਏ ਢਿੱਡਾਂ ਨੂੰ ਠੀਕ ਕਰਨ ਲਈ ਦੌੜਨ ਬਾਹਰ ਚਲੇ ਜਾਂਦੇ। ਸਾਡੀਆਂ ਦੌੜਾਂ ਕੁਝ ਦਿਨ ਹੀ ਚਲੀਆਂ। ਮਹਿਰਮ ਨੇ ਭੇਂਤੇ ਹੋਏ ਛੋਲੇ ਖਾਣੋਂ ਇਨਕਾਰ ਕਰ ਦਿਤਾ ਤੇ ਮੇਰਾ ਪੇਟ ਦਰਦ ਨੇ ਫੜ ਲਿਆ। ਦਰਦ ਹਟਾਉਣ ਲਈ ਮਹਿਰਮ ਮੈਨੂੰ 'ਹਾਰ-ਸੋਲ' (ਪਸ਼ੂਆਂ ਦੀ ਦਵਾਈ) ਖਾਣ ਦੀ ਸਲਾਹ ਦਿੰਦਾ। ਇਸ 'ਤੇ ਉਹਦੀ ਦਲੀਲ ਸੀ ਕਿ ਸਾਡੇ ਸਰੀਰ ਘੋੜਿਆਂ-ਅਸਤੱਰਾਂ, ਵਰਗੇ ਨੇ, ਇਸ ਤੇ ਮਨੁਖੀ ਦਵਾਈ ਕਾਟ ਨਹੀਂ ਕਰ ਸਕਦੀ। ਮਹਿਰਮ ਦੀ ਤਸ਼ਖੀਸ਼ ਠੀਕ ਨਿਕਲੀ। ਮੈਂ ਕੁਝ ਹੀ ਦਿਨ 'ਹਾਰਸੋਲ' ਖਰਬੂਜ਼ਿਆਂ, ਫੁਟਾਂ ਤੇ ਲਗਾ ਕੇ ਖਾਧੀ ਤੇ ਮੁੜ ਨੌਂ ਬਰ ਨੌਂ ਹੋ ਗਿਆ। ਉਹ ਦਿਨ ਬੜੇ ਪਿਆਰੇ ਸਨ। ਫਾਕਾ ਮਸਤੀ 'ਚ ਵੀ ਲੋਹੜੇ ਦਾ ਸਵਾਦ ਸੀ। ਸਾਡੀਆਂ ਰੋਟੀਆਂ ਪਿੰਡ ਦਾ ਅਮਲੀ ਝੀਊਰ ਪਕਾਇਆ ਕਰਦਾ ਤੇ ਸਾਲਨ ਅਸੀਂ ਆਪ ਤਿਆਰ ਕਰਦੇ। ਮਹਿਰਮ ਨੂੰ ਸਬਜ਼ੀ ਬਨਾਉਣ ਦਾ ਸ਼ੌਕ ਸੀ ਤੇ ਉਹ ਸਬਜ਼ੀ ਬਣਾ ਵੀ ਬਹੁਤ ਵਧੀਆ ਲੈਂਦਾ ਸੀ। ਪਰ ਆਮ ਤੌਰ ਤੇ ਅਸੀਂ ਇਨੇਂ ਥਕੇ ਹੋਏ ਹੁੰਦੇ ਕਿ ਇਕ ਦੂਜੇ ਵਲ ਵਿਟਰ ਵਿਟਰ ਦੇਖਦੇ ਰਹਿੰਦੇ ਤੇ ਉਠਕੇ ਸਟੋਵ ਜਲਾਉਣ ਦੀ ਹਿੰਮਤ ਕਿਸੇ 'ਚ ਵੀ ਨਾਂ ਹੁੰਦੀ। ਅਜੇਹੀ ਹਾਲਤ 'ਚ ਰੋਟੀਆਂ ਸੁਕ-ਬਕੂਰੀਆਂ ਹੀ ਚਲਦੀਆਂ ਤੇ ਪਿਛੋਂ ਰਹੀ ਕਸਰ ਇਕ ਇਕ ਕਿਲੋ ਦੁਧ ਪੀ ਕੇ ਕਢਦੇ ਜਾਂ ਘਿਉ ਕੱਚਾ ਹੀ ਖਾਂ ਜਾਂਦੇ। ਘਰ 'ਚ ਭਾਵੇਂ ਅਸੀਂ ਦੋ ਸਾਂ ਪਰ ਰਸੋਈ ਦੀਆਂ ਵਸਤਾਂ ਪਲਕ ਝਲਕ 'ਚ

ਖਤਮ ਹੋ ਜਾਂਦੀਆਂ। ਸਭ ਤੋਂ ਪਹਿਲਾ ਆਟਾ ਮੁਕਦਾ ਤੇ ਸਭ ਤੋਂ ਅਖੀਰ ਤੇ ਲੂਣ। ਆਟੇ ਬਾਰੇ ਮੇਰਾ ਵਿਚਾਰ ਸੀ ਕਿ ਅਮਲੀ-ਸ਼ੀਊਰ ਚੁਕ ਕੇ ਲੈ ਜਾਂਦਾ ਸੀ। ਮੇਰੀ ਇਸ ਦਲੀਲ ਨੂੰ ਮਹਿਰਮ ਮੁਸਕਰਾ ਕੇ ਟਾਲ ਛਡਦਾ। ਮੇਰੇ ਵਾਰ ਵਾਰ ਦੁਹਰਾਉਣ 'ਤੇ ਉਹਨੇ ਇਕ ਦਿਨ ਚਿੜ ਕੇ ਕਿਹਾ: 'ਤੂੰ ਨਹੀਂ ਸਮਝਦਾ...ਇਸ ਆਦਮੀ ਦਾ ਕਦੇ ਬਰ੍ਹਮਾ 'ਚ ਹੋਟਲ ਸੀ...ਬੜੀ ਕਮਾਈ ਸੀ...ਪਰ ਮੰਦੇ ਭਾਗਾਂ ਨੂੰ ਇਹਨੂੰ ਭਾਰਤ ਆਉਣਾ ਪਿਆ। ਅੱਜ ਇਹਨੂੰ ਅਮਲ ਤੋਰਨ ਲਈ ਦਸ ਰੁਪੈ ਮਹੀਨੇ ਤੇ ਸਾਡੀਆਂ ਰੋਟੀਆਂ ਪਕਾਉਣੀਆਂ ਪੈਂਦੀਆਂ ਨੇ...ਇਸ ਤੋਂ ਵੱਡਾ ਹੋਰ ਦ੍ਰਿਸ਼ਟਾਂਤ ਕੀ ਹੋ ਸਕਦਾ ਹੈ?' ਮੈਂ ਉਹਦੀਆਂ ਦਲੀਲਾਂ ਸੁਣ ਹੱਸ ਪਿਆ ਤੇ ਆਟੇ ਦੇ ਸੰਕਟ ਨੂੰ ਭੁਲ ਗਿਆ।

ਸਾਨੂੰ ਲੂਣ, ਤੇਲ, ਲਕੜੀਆਂ ਨਾਲੋਂ ਵਧ ਫਿਕਰ ਦਾਰੂ ਦੀ ਰਹਿੰਦੀ। ਤੇ ਅਸੀਂ ਇਸ ਨੂੰ ਰੱਬੀ-ਨਿਹਿਮਤ ਵਾਂਗ ਉਡੀਕਦੇ ਰਹਿੰਦੇ ਤੇ ਜਦੋਂ ਨਾ ਆਉਂਦੀ ਤਾਂ ਆਪ ਲੈ ਆਉਣ ਲਈ ਉਠ ਤੁਰਦੇ। ਕਈ ਵਾਰ ਦਾਰੂ ਹੁੰਦੀ ਪਰ ਨਾਲ ਪੀਣ ਵਾਲੇ ਨਾ ਹੁੰਦੇ। ਇਸ ਲਈ ਉਨ੍ਹਾਂ ਨੂੰ ਨਦੀ ਪਾਰ ਪਿੰਡ ਤੋਂ ਜਾਕੇ ਲਿਆਉਣਾ ਪੈਂਦਾ। ਅਜੇਹੀ ਹਾਲਤ 'ਚ ਬੰਦੇ ਕਈ ਵਾਰ ਵਧ ਵੀ ਇਕੱਠੇ ਹੋ ਜਾਂਦੇ। ਘਰ ਵਿਚ ਇਕ ਤੂਫਾਨ ਆ ਜਾਂਦਾ ਤੇ ਬੇਕਾਬੂ ਹੋ ਕੰਦਿਆਂ ਨੂੰ ਤੋੜਨ ਖੋਰਨ ਲਗਦਾ। ਕੁਝ ਬੋਲਦੇ; ਕੁਝ ਚੁਪ ਕਰਵਾਉਂਦੇ। ਚੁਪ ਕਰਵਾਉਣ ਵਾਲੇ ਬੋਲਣ ਵਾਲਿਆਂ ਨਾਲੋਂ ਵੀ ਵਧ ਰੌਲਾ ਚੁਕ ਦੇਂਦੇ। ਫਿਰ ਕੁਝ ਗੁੱਸੇ ਹੋ ਜਾਂਦੇ ਤੇ ਬਾਕੀ ਸੁਲਾਹ ਸਫਾਈ ਕਰਵਾਉਣ 'ਚ ਲਗ ਜਾਂਦੇ। ਅਜੇਹੀ ਹਾਲਤ 'ਚ ਐਨਕਾਂ ਟੁਟਦੀਆਂ, ਕੱਟ ਪਾਟਦੇ ਤੇ ਹੱਡ ਗੋਡੇ ਛਿਲ ਹੋ ਜਾਂਦੇ। ਇਕ ਵਾਰ Drink to Death ਦਾ ਪਰੋਗਰਾਮ ਬਣਿਆ। ਕਰਾਕਰੀ, ਬੋਟਰੀਆਂ, ਕਮੀਜ਼ਾਂ ਤਾਰ ਤਾਰ ਹੋ ਗਈਆਂ। ਪਿੰਡੋਂ ਉਠ ਕੇ ਨਦੀ ਤੇ ਆ ਗਏ। ਖੁਸ਼ਕ ਰੇਤ ਤੇ ਬੈਠ ਫਟੀਆਂ ਕਮੀਜ਼ਾਂ ਨੂੰ ਇਕ ਦੂਜੇ ਨਾਲ ਵਟਾਉਣ ਲਗੇ, ਜਿੰਦਗੀ 'ਚ ਕੁਝ ਕਰਨ ਦੀਆਂ ਗੱਲਾਂ ਹੋਣ ਲਗੀਆਂ। ਫਿਰ ਇਸ ਤੇ ਮਤ ਭੇਦ ਹੋ ਗਿਆ। ਬਹਿਸ ਉਚੀ ਉਚੀ ਹੁੰਦੀ ਉਲਝ ਗਈ ਤੇ ਸ਼ਰਾਬੀਆਂ ਚੋਂ ਕੋਈ ਰੇਤੇ 'ਚ ਸਿਰ ਘਸੋ ਕੇ ਉਚੀ ਉਚੀ ਰੋਣ ਲਗਾ। ਸਾਰੇ ਜਣੇ ਉਸ ਨੂੰ ਮਨਾਉਂਦੇ, ਚੁਪ ਕਰਾਉਂਦੇ ਘਰਾਂ ਨੂੰ ਚਲੇ ਗਏ... ਸਵੇਰੇ, ਰਾਤ ਦੀਆਂ ਘਟਨਾਵਾਂ ਤੇ ਨਦੀ 'ਚ ਰਹੇ ਸਾਡੇ ਗਲਾਸਾਂ ਬੋਤਲਾਂ ਦੀ ਗੱਲ ਹਰ ਬੱਚੇ ਬੁਢੇ ਦੀ ਜ਼ਬਾਨ 'ਤੇ ਸੀ। ਮੈਂ ਘਬਰਾ ਕੇ ਮਹਿਰਮ ਨੂੰ ਇਕ ਪਾਸੇ ਲਿਜਾ ਕੇ ਕਿਹਾ: "ਰਾਤ, ਆਪਾਂ ਠੀਕ ਨਹੀਂ ਕੀਤਾ"। ਇਸ ਤੇ ਉਹਨੇ ਪੂਰੀ ਗੰਭੀਰਤਾ ਨਾਲ ਜਵਾਬ ਦਿਤਾ "ਹਾਂ ਬਈ, ਮੈਂ ਵੀ ਮਹਿਸੂਸ ਕਰਦਾ ਹਾਂ ਪਰ ਜਿੰਦਗੀ ਐਸੀ ਤਲਖ਼ ਹੈ ਕਿ ਇਸ ਨੂੰ ਐਨਾ Vulgar touch (ਕਰੂਜ ਛੁਹ) ਵੀ ਨਾਂ ਦੇਈਏ ਤਾਂ ਸੋਚ ਸੋਚ ਕੇ ਸਮੇਂ ਤੋਂ ਪਹਿਲਾਂ ਹੀ ਮਰ ਜਾਈਏ...ਦੇਖ ਨਾਂ ਸਬ੍ਹਾ ਉਠ ਕੇ ਸਕੂਲ ਜਾਣਾ...ਹੈਡਮਾਸਟਰ ਦੀ ਹਾਂ 'ਚ ਹਾਂ ਮਿਲਾਉਣੀ...ਬਿਨਾਂ ਪੜ੍ਹਿਆਂ ਪਰਚੇ ਮਾਰਕ ਕਰਨੇ...ਇਹ ਸਭ ਚੀਜ਼ਾਂ ਸਾਨੂੰ Un-intelligent (ਬੇਸਮਝ) ਬਣਾਉਂਦੀਆਂ। ਇਸ ਤੋਂ ਬਚਣ ਦਾ ਕੋਈ ਨਿਕਾਸ ਚਾਹੀਦਾ ਹੈ?' ਪਰ ਉਸ ਦਿਨ ਉਹਦੀਆਂ ਦਲੀਲਾਂ ਨੇ ਵੀ ਮੈਨੂੰ ਕੋਈ ਤਸੱਲੀ ਨਾ ਦਿਤੀ। ਮੈਂ ਸ਼ਰਾਬ ਨਾਂ ਪੀਣ ਦੀਆਂ ਦਿਲ ਹੀ ਦਿਲ 'ਚ ਸੌਂਹਾਂ ਖਾਂਦਾ ਲੋਕਾਂ ਦਾ ਪ੍ਰਤਿਕਰਮ ਜਾਣਦਾ ਫਿਰਦਾ ਰਿਹਾ। ਪਰ ਮਹਿਰਮ ਨੇ ਉਸ ਦਿਨ ਵੀ ਪੀਤੀ ਤੇ ਰੱਜ ਕੇ ਪੀਤੀ ਤੇ ਮੈਨੂੰ ਆਪਣੇ ਨਾਵਲ ਲਿਖਣ ਦੇ ਮਨਸੂਬੇ ਦਸਦਾ ਰਿਹਾ।

ਮਹਿਰਮ ਦੀ ਰਹਿਣੀ ਬਹਿਣੀ ਉਸ ਸੂਲਫਈ ਸਾਧ ਵਰਗੀ ਹੈ ਜਿਹੜਾ ਧੂਣੀ ਤੇ ਬੈਠਾ

ਧਤੂਰੀ ਚਿਲਮ ਦੇ ਸੂਟੇ ਨਾਲ ਜ਼ਿੰਦਗੀ ਦੇ ਹਰ ਗਮ ਨੂੰ ਫੂਕ ਸੁਟਦਾ ਹੈ। ਉਸ ਦੀ ਮਹਿਮਾਨ ਨਵਾਜ਼ੀ ਯਾਰਾਂ 'ਚ ਮਸ਼ਹੂਰ ਹੈ। ਉਹ ਕਰਜ਼ ਚੁਕ ਕੇ ਯਾਰਾਂ ਨੂੰ ਸ਼ਰਾਬ ਪਿਲਾ ਸਕਦਾ ਹੈ। ਆਪਣੀ ਬਗਲੀ ਪਾੜ ਸਕਦਾ ਹੈ। ਉਸਨੂੰ ਦੋਸਤਾਂ 'ਚ ਬੈਠ ਕੇ ਸ਼ਰਾਬ ਪੀਣ ਦਾ ਇਸ਼ਕ ਹੈ। ਉਸਦਾ ਕਹਿਣਾ ਹੈ ਕਿ ਦੋਸਤ ਵਧੀਆ ਹੋਣ ਤਾਂ ਰੂੜੀ ਬਰਾਂਡ ਵੀ 'Vat 65' ਹੋ ਜਾਂਦੀ ਹੈ ਪਰ ਉਹ ਘਟੀਆ ਆਦਮੀ ਨਾਲ ਵਧੀਆ ਦਾਰੂ ਵੀ ਨਹੀਂ ਪੀਂਦਾ। ਪੀਂਦਿਆਂ ਉਸ ਦੀਆਂ ਗੱਲਾਂ ਸੁਨਣ ਵਾਲੀਆਂ ਹੁੰਦੀਆਂ ਹਨ। ਇਕ ਸ਼ਾਮ ਅਸੀਂ ਦੋਵੇਂ ਪੀ ਰਹੇ ਸਾਂ। ਗੱਲਾਂ ਗੱਲਾਂ 'ਚ ਪੰਜਾਬੀ ਲੇਖਕਾਂ ਦੀ ਚਰਚਾ ਛਿੜ ਗਈ। ਉਨ੍ਹੀਂ ਦਿਨੀਂ ਗਾਰਗੀ ਦੇ 'ਨਿੱਮ ਦੇ ਪਤੇ' ਨਵੇਂ ਨਵੇਂ ਛਪ ਕੇ ਆਏ ਸਨ ਤੇ ਹਾਲੀਂ ਪੀਲੇ ਨਹੀਂ ਸਨ ਪਏ। ਇਸ ਲਈ ਉਨ੍ਹਾਂ ਦਾ ਜ਼ਿਕਰ ਹਰ ਨਵੇਂ-ਲਿਖਣ ਵਾਲੇ ਦੀ ਜ਼ਬਾਨ 'ਤੇ ਸੀ। ਮੈਂ ਬੜੇ ਚਾਅ ਤੇ ਮਾਣ ਨਾਲ ਕਿਹਾ "ਗਾਰਗੀ ਨੇ ਪੰਜਾਬੀ ਪਰੋਜ਼ 'ਚ ਫਰੈਂਚ ਵਾਲਾ ਸੁਆਦ ਭਰ ਦਿਤਾ ਹੈ। ਉਸ ਦੇ 'ਨਿੱਮ ਦੇ ਪੱਤੇ' ਪੰਜਾਬੀ ਸਾਹਿਤ 'ਚ ਕਦੇ ਨਾ ਮਿਟਣ ਵਾਲੀ ਚੀਜ਼ ਹੈ"। ਮੇਰੀ ਗੱਲ ਸੁਣ ਉਹ ਜ਼ਰਾ ਚੁਪ ਰਿਹਾ, ਫੇਰ ਪੋਲੇ ਜਹੇ ਮੂੰਹ ਨਾਲ ਬੋਲਿਆ: "ਹਾਂ 'ਸਿਲ ਪੱਥਰ' ਜਹੇ ਨਾਟਕ ਵੀ ਤਾਂ ਉਹਨੇ ਹੀ ਲਿਖੇ ਨੇ...ਤੁਸੀਂ ਆਈ. ਸੀ. ਨੰਦਾ ਨੂੰ ਤਾਂ ਮੁਆਫ਼ ਕਰ ਸਕਦੇ ਹੋ ਪਰ ਗਾਰਗੀ ਨੂੰ ਨਹੀਂ..." ਉਹ ਬੋਲਦਾ ਬੋਲਦਾ ਰੁਕ ਗਿਆ। ਇਸ ਚੁਪ ਚੋਂ ਮੈਂ ਮੁੜ ਬੋਲਿਆ "ਪਰ ਉਸਦੇ ਸਕੈਚ ਤਾਂ ਬੇਮਿਸਾਲ ਨੇ...

"ਗਾਰਗੀ ਦੇ ਸਕੈਚਾਂ ਦੀ ਖੂਬਸੂਰਤੀ ਉਹਨਾਂ 'ਚ ਬਿਆਨ ਕੀਤੇ ਬੰਦਿਆਂ ਦੀ ਖੂਬਸੂਰਤੀ ਹੈ ਜਿਨ੍ਹਾਂ ਦਾ ਅੰਸ਼-ਮਾਤਰ ਹੀ ਉਸ ਤੋਂ ਪੇਸ਼ ਹੋ ਸਕਿਆ ਹੈ। ਸਕੈਚ ਲਿਖ ਲਿਖ ਉਹ ਸਫ਼ਲ ਰੀਪੋਰਟਰ ਤਾਂ ਬਣ ਸਕਦਾ ਹੈ ਸਾਹਿਤਕਾਰ ਨਹੀਂ। ਉਹਨੇ ਤਾਂ ਪ੍ਰਤਾਪ ਸਿੰਘ ਕੈਰੋਂ ਦਾ ਵੀ ਸਕੈਚ ਲਿਖਿਆ ਹੈ...ਸਕੈਚ ਕਾਰੀ ਉਹਦੇ ਲਈ ਕਲਾ ਜਾਂ ਜੀਨੀਅਸ ਦੀ ਆਵਾਜ਼ ਨਹੀਂ ਸਗੋਂ 'ਧੰਦਾ' ਹੈ ਤੇ ਉਹ ਵੀ ਕੋਠੇਵਾਲੀਆਂ ਵਾਲੀ...ਕੱਲ ਨੂੰ ਜੇ ਗਾਰਗੀ ਸਾਹਿਬ ਨੂੰ ਕਿਸੇ ਤਸੀਲਦਾਰ, ਕਾਨੂੰਗੋ ਤਾਈਂ ਕੰਮ ਪੈ ਜਾਏ ਤਾਂ ਮੇਰਾ ਯਕੀਨ ਹੈ ਉਹ ਉਸ ਦਾ ਵੀ ਸਕੈਚ ਲਿਖਾਗੇ।" ਗੱਲ ਚਲਦੀ ਚਲਦੀ ਪ੍ਰੀਤ ਨਗਰ ਪਹੁੰਚ ਗਈ। ਮੇਰਾ ਕਹਿਣਾ ਸੀ ਕਿ ਸ੍ਰ: ਗੁਰਬਖ਼ਸ਼ ਸਿੰਘ ਨੇ ਪੰਜਾਬੀ ਮਾਂ ਨੂੰ ਪਛਮੀ ਵਾਰਤਕ ਤੇ ਪ੍ਰੀਤ ਦਾ ਅਨੋਖਾ ਫਲਸਫਾ ਦਿਤਾ ਹੈ। ਇਸ ਤੇ ਉਹ ਮੁਸਕਰਾਇਆ ਤੇ ਭਿੱਜੇ ਬੁਲ੍ਹਾਂ ਨੂੰ ਪੂੰਝਦਾ ਬੋਲਿਆ: "ਇਹ ਫੈਸਲਾ ਤਾਂ 'ਆਉਣ ਵਾਲੀ ਪੀੜੀ' ਕਰੇਗੀ... ਮੈਂ ਤਾਂ ਸਿਰਫ ਇੰਨਾਂ ਕੁ ਜਾਣਦਾ ਹਾਂ ਕਿ ਇਕ ਜ਼ਮਾਨਾ ਸੀ ਜਦੋਂ ਦਾਰ ਜੀ ਦੇ ਮਨ 'ਚ ਪ੍ਰੀਤ ਤੇ ਪੈਸੇ ਸਬੰਧੀ Conflict (ਦਵੰਦ) ਤੇ Confusion (ਧੁੰਦਲਾਪਨ) ਸੀ, ਪਰ ਪ੍ਰੀਤਲੜੀ ਦਾ ਸਨੇਹੀਆਂ ਦਾ ਪੰਨਾ ਪੜ੍ਹ ਕੇ ਪਤਾ ਲਗਦਾ ਹੈ ਕਿ ਇਹ ਖਤਮ ਹੋ ਗਿਆ ਹੈ। ਹਾਂ ਨਵਤੇਜ ਦੀ Single mindedness (ਇਕ ਪੱਖੀ ਸੋਚ) ਜ਼ਰੂਰ ਸਲਾਹੁਣ ਯੋਗ ਹੈ ਤੇ ਇਹ ਫਾਇਦੇ ਮੰਦ ਵੀ ਵਧ ਹੈ। ਇਸ ਪਿਛੋਂ ਕਹਾਣੀ ਲੇਖਕਾਂ ਦੀਆਂ ਗੱਲਾਂ ਚੱਲ ਪਈਆਂ। ਵਿਰਕ ਉਨ੍ਹੀਂ ਦਿਨੀਂ ਜਾਲੰਧਰ (P. I B 'ਚ) ਸੀ ਤੇ ਮਹਿਰਮ ਖੁਦ ਵੀ ਜਲੰਧਰ ਦਾ ਹੀ ਰਹਿਣ ਵਾਲਾ ਹੈ। ਮੈਂ ਉਸ ਤੋਂ ਵਿਰਕ ਬਾਰੇ ਪੁਛਿਆ। ਉਹ ਮੇਰੇ ਸਵਾਲ ਤੇ ਸੋਚਦਾ ਨੀਝ ਲਾਈ ਕਿੰਨਾਂ ਚਿਰ ਸ਼ਰਾਬ'ਚ ਝਾਕਦਾ ਦੇਖਦਾ ਰਿਹਾ ਤੇ ਫੇਰ ਸਿਰ ਚੁਕ ਕੁਝ ਚੇਤੇ ਕਰਦਾ ਬੋਲਿਆ: "ਵਿਰਕ...ਵਿਰਕ... ਪੰਜਾਬੀ ਦਾ ਇਕੋ ਇਕ ਲੇਖਕ ਹੈ ਜਿਸ ਕੋਲ ਲੇਖਕਾਂ ਵਾਲਾ ਜੁੱਸਾ ਹੈ... ਉਸ ਦੀਆਂ ਲਿਖਤਾਂ ਉਸ ਦਾ inferior self (ਘਟੀਆ ਆਪਾ) ਨੇ...ਉਸ ਕੋਲ ਅਜੇਹੀਆਂ

ਬਾਰੀਕ-ਬੀਨ ਅੱਖਾਂ ਨੇ ਜੋ ਦਿਲਾਂ ਦੀ ਤਹਿ ਤੋਂ ਵੀ ਹੇਠਾਂ ਉਤਰ ਸਕਦੀਆਂ ਨੇ...ਤੇ ਉਸ ਦੇ ਹੱਥ ਵੀਨਸ ਤੋਂ ਵੀ ਵਧ ਸੁੰਦਰ ਬੁੱਤ ਘੜ ਸਕਦੇ ਨੇ...ਪਰ ਉਸ ਦੀ Tacitern (ਚੁਲਵੁਲੀ) ਤਬੀਅਤ ਉਸ ਦੀ ਵੈਰਨ ਹੈ ਜੋ ਉਸਨੂੰ ਟਿਕ ਕੇ, ਜੰਮ ਕੇ ਕੋਈ ਕੰਮ ਕਰਨ ਨਹੀਂ ਦਿੰਦੀ..." ਵਿਰਕ ਤੋਂ ਬਾਅਦ ਉਹ ਆਪਣੇ ਸਮਕਾਲੀ ਕਹਾਣੀਕਾਰ ਪ੍ਰੇਮ ਪਰਕਾਸ਼ (ਖੰਨਵੀ) ਦੀਆਂ ਗੱਲਾਂ ਦੱਸਣ ਲਗਾ "ਪ੍ਰੇਮ ਪਰਕਾਸ਼ ਸਾਡੀ ਪੌਦ ਦੇ ਬੇਸ਼ੁਮਾਰ ਕਹਾਣੀਕਾਰਾਂ ਨਾਲੋਂ ਸਭ ਤੋਂ ਵਧ Talented (ਪ੍ਰਤਿਭਾਸ਼ੀਲ) ਹੈ—ਪਰ ਥੋੜਾ ਪੜ੍ਹਿਆ ਹੋਣ ਕਾਰਨ ਉਹ ਸ਼ਾਇਦ ਜ਼ਿਆਦਾ Ego Centric (ਹਉਮੈਂ ਕੇਂਦਰਿਤ) ਹੈ। ਪਰਕਾਸ਼ 'ਚ ਐਲਬੇਅਰ ਕਾਮੂ ਵਰਗੀ Intensity (ਤੀਖਣਤਾ) ਤਾਂ ਹੈ ਪਰ ਉਹਦੇ ਵਾਲੀ ਸਿਆਸੀ ਸਿਆਣਪ (Political Wisdom) ਉਕਾ ਨਹੀਂ ?" ਪ੍ਰੇਮ ਪਰਕਾਸ਼ ਦੇ ਨਾਲ ਹੀ ਮੈਂ ਜਸਵੰਤ ਸਿੰਘ ਵਿਰਦੀ ਬਾਰੇ ਪੁਛਣਾ ਚਾਹਿਆ ਜਿਸ ਦੀ ਕਹਾਣੀ ਮੈਂ ਉਸੇ ਹਫ਼ਤੇ "ਧਰਮ ਯੁਗ" (ਹਿੰਦੀ) 'ਚ ਪੜ੍ਹੀ ਸੀ। ਵਿਰਦੀ ਦਾ ਨਾਂ ਸੁਣ ਕੇ ਪਤਾ ਨਹੀਂ ਕਿਉਂ ਉਹ ਚਿੜ ਜਿਹਾ ਗਿਆ ਤੇ ਕਹਿਣ ਲਗਾ "ਜਸਵੰਤ ਵਿਰਦੀ ਬਾਰੇ ਮੈਂ ਕੁਝ ਨਹੀਂ ਕਹਿਣਾ ਕਿਉਂਕਿ ਮੈਨੂੰ ਇਹ ਵੀ ਡਰ ਹੈ ਕਿ ਇਸ ਪਿਛੋਂ ਤੁਸੀਂ ਮੈਥੋਂ ਜਸਵੰਤ ਰਾਏ ਰਾਏ, ਬਾਰੇ ਵੀ ਰਾਏ ਪੁਛੋਗੇ।" ਉਹਨੇ ਹਸ ਕੇ ਗਲ ਟਾਲੀ ਤੇ ਬਚਿਆ ਹੋਇਆ ਜਾਮ ਚਾੜ੍ਹ, ਜਾਣ ਲਈ ਉਠ ਖੜੋਇਆ। ਮਹਿਰਮ ਦੇ ਚਲੇ ਜਾਣ ਪਿਛੋਂ ਮੈਂ ਕਿੰਨਾਂ ਚਿਰ ਬੈਠਾ ਉਹਦੇ ਬਾਰੇ ਸੋਚਦਾ ਰਿਹਾ। ਮੈਨੂੰ ਲਗਿਆ ਜਿਵੇਂ ਉਸ ਦੀ ਹਾਲਤ ਉਸ ਪਹਿਲਵਾਨ ਵਾਲੀ ਹੈ ਜਿਹੜਾ ਆਪਣੇ ਪਿੰਡ ਦੋ ਚਾਰ ਕਸਰਤ ਕਰਦੇ ਮੁੰਡਿਆਂ ਨੂੰ ਢਾਹ ਕੇ ਭੂਸਰ ਗਿਆ ਹੋਵੇ !

ਮਹਿਰਮ ਨੇ ਵੀਹ ਤੋਂ ਵਧ ਕਹਾਣੀਆਂ ਤੇ ਕਾਫ਼ੀ ਸਾਰੀ ਕਵਿਤਾਵਾਂ ਵੀ ਲਿਖੀਆਂ ਹਨ ਜਿਨ੍ਹਾਂ ਵਿਚੋਂ ਕੁਝ ਅਣ ਛਪੀਆਂ ਪਈਆਂ ਹਨ। ਉਸ ਦੀਆਂ ਪਹਿਲੀਆਂ ਕਹਾਣੀਆਂ 'ਚ ਪਿੰਡ ਦਾ ਪਛੋਕੜ ਹੈ। ਉਸ ਦੇ ਪਾਤਰ ਨਰੋਲ ਪੇਂਡੂ ਹਨ। ਅਲੜ੍ਹ ਮੁਟਿਆਰਾਂ, ਛੈਲ ਬਾਂਕੇ ਗਭਰੂ, ਸ਼ਰਾਰਤੀ ਬੁਢੇ, ਪੱਥਰ ਦੀ ਸਹਿਨ-ਸ਼ੀਲਤਾ ਵਾਲੇ ਸੰਤ, ਬੇਵਸ ਵਿਧਵਾਵਾਂ, ਇਕੱਲਤਾ ਦੀਆਂ ਮਾਰੀਆਂ ਮਜਬੂਰ ਵਹੁਟੀਆਂ ਆਪਣੇ ਸਜੀਵ ਰੂਪ 'ਚ ਸਾਹਮਣੇ ਆਈਆਂ ਹਨ। ਉਸ ਦੇ ਪਾਤਰ ਸਾਡੇ ਵਾਂਗ ਸਾਹ ਲੈਂਦੇ, ਗਲਤੀਆਂ ਕਰਦੇ, ਹਸਦੇ ਤੇ ਰੋਂਦੇ ਹਨ। ਕਈ ਥਾਵਾਂ ਤੇ ਮਨੋਵਿਗਿਆਨਕ ਅੰਤਰ ਦਵੰਦ ਬੜਾ ਤੀਬਰ ਹੈ। ਹੁਣ ਉਸ ਦੀਆਂ ਕਹਾਣੀਆਂ 'ਚ ਸ਼ਹਿਰੀ ਪਾਤਰ ਤੇ Urbanisation (ਸ਼ਹਿਰੀਕਰਣ) ਦੇ ਪ੍ਰਭਾਵ ਵੀ ਪ੍ਰਗਟ ਹੋਣ ਲਗੇ ਹਨ ਤੇ ਉਹ Sophisticated (ਕੁਲੀਨ) ਪਾਤਰਾਂ ਨੂੰ ਵੀ ਪੂਰੀ ਕਾਮਯਾਬੀ ਨਾਲ ਚਿਤਰ ਸਕਿਆ ਹੈ। ਉਸ ਨੇ ਘਟੀਆ ਕਹਾਣੀਆਂ ਵੀ ਲਿਖੀਆਂ ਹਨ ਪਰ "ਬੁਢੇ ਦੀ ਬੱਘੀ" "ਰੁਖਾਂ ਦੀ ਜੀਰਾਂਦਿ" "ਬੈਲੂਨ ਵਲ ਜਾਂਦੀ ਸੜਕ", "ਕਚੀ ਕੋਠੀ ਵਾਲੇ", "ਪਿੰਡ ਵਿਚ ਸ਼ਹਿਰ ਵਿਚ", ਤੇ "ਡਰੰਮਰਜ਼" ਯਾਦਗਾਰੀ ਕਹਾਣੀਆਂ ਹਨ।

ਮਹਿਰਮ ਨੇ ਕਵਿਤਾਵਾਂ ਵੀ ਲਿਖੀਆਂ ਨੇ ਜਿਨ੍ਹਾਂ ਦਾ ਸਿਰ ਪੈਰ ਫੜਨਾ ਮੇਰੇ ਵਰਗੇ Naive (ਸਾਦਾ-ਚਿਤ) ਆਦਮੀ ਲਈ ਮੁਸ਼ਕਲ ਹੈ। ਅਜ ਦੀ ਨਵੀਨ ਕਵਿਤਾ ਦੇ ਲੇਬਲ ਹਠ ਸਭ ਕੁਝ ਚਲਦਾ ਹੈ। ਮਹਿਰਮ ਦੀ ਕਵਿਤਾ ਦਾ ਵੀ ਇਹ ਹਾਲ ਹੈ। ਮੈਨੂੰ ਉਸ ਦੀ ਕਵਿਤਾ ਅਣਜਾਣ ਦਰਜੀ ਦੀ ਸੀਤੀ ਹੋਈ ਸੁਥਣ ਵਾਂਗ ਲਗਦੀ ਹੈ। ਮਹਿਰਮ ਨੂੰ ਮੈਂ ਉਹਦੀ ਕਵਿਤਾ

ਬਾਰੇ ਇਕ ਵਾਰ ਕਿਹਾ : ਕੀ ਵਜ੍ਹਾ, ਕਵਿਤਾ 'ਚ ਸੰਗੀਤ ਨਹੀਂ ਹੁੰਦਾ ! ਤਾਂ ਉਸ ਨੇ ਠਰੰਮੇ ਨਾਲ ਜਵਾਬ ਦਿਤਾ "ਪਿਆਰੇ, ਸੰਗੀਤ ਜ਼ਿੰਦਗੀ 'ਚ ਹੈ ਹੀ ਕਿਥੇ ? ਤੂੰ ਅੱਜ ਦੇ ਦੌਰ ਨੂੰ ਨਹੀਂ ਸਮਝਦਾ। ਅੱਜ ਦਾ ਸੰਗੀਤ, ਸ਼ੋਰ ਦਾ ਸੰਗੀਤ (Music of Noise) ਤੇ ਅੱਜ ਦਾ ਥੀਏਟਰ ਊਲ ਜਲੂਲ (Theatre of Absurd)। ਇਹ ਜ਼ਿੰਦਗੀ ਦੇ ਵਧ ਨੇੜੇ ਹਨ ਤੇ ਇਸ ਲਈ ਜ਼ਿਆਦਾ ਜਾਨਦਾਰ। ਅਜ ਦਾ ਓੜ ਛੋਹਾ, ਹੰਮਡਰੰਮ ਜੀਵਨ ਕਲਾਸਕੀ ਕਵਿਤਾ ਤੇ ਸਨਾਤਨੀ ਨਾਟਕ ਦੇ ਅਨਕੂਲ ਨਹੀਂ। ਇਹ ਉਦੋਂ ਹੀ ਲਿਖੇ ਜਾ ਸਕਦੇ ਸਨ ਜਦੋਂ ਕੀਮਤਾਂ ਸਥਿਰ ਤੇ ਜ਼ਿੰਦਗੀ ਖੜੋਤੀ ਹੋਈ ਸੀ। ਕਲਾਕਾਰ ਕੋਲ ਜ਼ਿੰਦਗੀ ਦੇ ਰੂਪਕ ਪੱਖ ਨੂੰ ਉਜਾਗਰ ਕਰਨ ਦੀ ਵਿਹਲ ਸੀ। ਪਰ ਅੱਜ ਸਾਡਾ ਮੁਲਕ ਤੇ ਸਮਾਜ ਪਲ ਪਲ ਬਦਲ ਰਿਹਾ ਹੈ। ਗਤੀਸ਼ੀਲ ਸਾਹਿਤ ਜੋ 'ਸਤਿਅਮ' ਨੂੰ ਹੀ 'ਸੁੰਦਰਮ' ਜਾਣੇ ਅੱਜ ਦੀਆਂ ਟੇਢੀਆਂ ਮੇਢੀਆਂ ਹਕੀਕਤਾਂ ਨੂੰ ਮੂਰਤੀਮਾਨ ਕਰ ਸਕਦਾ ਹੈ।"

ਮਹਿਰਮ ਨੂੰ ਪ੍ਰਾਈਵੇਟ ਵਿਸ਼ਿਆਂ ਤੇ ਲਿਖਣ ਤੇ ਵਿਵਰਜਤ (Haunted) ਘਰਾਂ 'ਚ ਰਹਿਣ ਦਾ ਸ਼ੌਕ ਹੈ।ਘੋਗਾ-ਕੋਠੀ ਨੂੰ ਕਰਾਏ ਤੇ ਲੈਣ ਦਾ ਹੌਸਲਾ ਕਰਨ ਵਾਲਾ ਉਹ ਪਹਿਲਾ ਆਦਮੀ ਸੀ। ਟੁੱਟਿਆਂ ਗੋਡਿਆਂ ਵਾਲ ਜਾਗੀਰਦਾਰ ਤੋਂ ਸਭ ਡਰਦੇ ਸਨ ਪਰ ਉਹ ਮਹਿਰਮ ਯਾਰ ਤੋਂ। ਹੁਣ ਉਹ ਗੜਾਂਗਾਂ ਤੋਂ ਅਮਲੋਹ ਹੁੰਦਾ ਹੋਇਆ ਬਦਲ ਕੇ ਦੁਰਾਹੇ ਆ ਗਿਆ ਤੇ ਉਸ ਨੇ ਇਥੇ ਵੀ ਉਹ ਮਕਾਨ ਕਰਾਏ ਤੇ ਲਆ ਹੈ ਜਿਥੇ 'ਪੰਜਾਬ ਦਾ ਮਸ਼ਹੂਰ ਕਤਲ' ਹੋ ਚੁੱਕਾ ਹੈ ਤੇ ਹਾਲੀਂ ਵੀ ਕੋਠੀ ਤੇ ਹਮਲਾ ਹੋਣ ਦਾ ਡਰ ਰਹਿੰਦਾ ਹੈ। ਪਰ ਮਹਿਰਮ ਇਸਨੂੰ ਨਾਰਮਲ ਗੱਲ ਖਿਆਲ ਕਰਦਾ ਹੈ ਕੋਈ ਸੂਰਮਗਤੀ ਨਹੀਂ ਗਿਣਦਾ .ਐਤਕੀਂ ਜਦੋਂ ਮੈਂ ਉਹਨੂੰ ਉਥੇ ਮਿਲਣ ਗਿਆ ਤਾਂ ਉਸ ਦਾ ਵਿਆਹ ਹੋ ਚੁਕਾ ਸੀ ਤੇ ਇਕ ਆਲਾ ਭੋਲਾ ਬਾਲਕ ਵੀ ਵਿਹੜੇ 'ਚ ਬੈਠਾ ਖੇਡ ਰਿਹਾ ਸੀ। ਚੀਜ਼ਾਂ ਕਰੀਨੇ ਨਾਲ ਰਖੀਆਂ ਹੋਈਆਂ ਸਨ ਜਾਪਾਨੀ ਗੁੱਡੀ ਵਰਗੀ ਪਤਨੀ ਵਿਹੜੇ 'ਚ ਬੈਠੀ ਜੇ. ਬੀ. ਟੀ. ਦੇ ਕੋਰਸ ਦੀਆਂ ਕਿਤਾਬਾਂ ਫਰੋਲ ਰਹੀ ਸੀ। ਚਾਹ ਪੀਂਦਿਆਂ, ਰੋਟੀ ਖਾਂਦਿਆਂ ਉਹ ਔਰਤ ਦੀ Emancipation (ਨਜ਼ਾਤ) ਬਾਰੇ ਫਲਸਫਈ ਗੱਲਾਂ ਕਰਦਾ ਰਿਹਾ। ਜਦੋਂ ਅਸੀਂ ਦੋਵੇਂ ਨਹਿਰ ਵਲ ਸੈਰ ਨੂੰ ਨਿਕਲੇ ਤਾਂ ਮੈਂ ਉਹਨੂੰ ਪੁਰਾਣੀ ਗੱਲ "ਇਕ ਖੂਬਸੂਰਤ ਕੁੜੀ ਦਾ ਮਾਸਟਰ ਨਾਲ ਵਿਆਹ ਹੋ ਜਾਣਾ ਇਸ ਤਰ੍ਹਾਂ ਹੈ ਜਿਵੇਂ ਸ਼ਰਾਬ ਦੀ ਬੋਤਲ 'ਚ ਮਿਟੀ ਦਾ ਤੇਲ ਪਾ ਦਿਤਾ ਗਿਆ ਹੋਵੇ", ਯਾਦ ਕਰਵਾਈ ਗੱਲ ਸੁਣ ਕੇ ਉਹ ਰੁਕਿਆ, ਚੌਂਕਿਆ, ਜ਼ਹਿਰ ਭਿੰਨੀ ਮੁਸਕਾਨ ਨਾਲ ਹਸਿਆ ਤੇ ਕੁਝ ਨਾਂ ਬੋਲਿਆ।

— o —

ਨਿਬੰਧ

# ਬੁੱਧੀ-ਜੀਵੀ ਵਰਗ ਤੇ ਰਾਜ ਸੱਤਾ—੨.

● ਸੰਤ ਸਿੰਘ ਸੇਖੋਂ

ਮੇਰੇ ਲੇਖ, 'ਬੁਧੀਜੀਵੀ ਵਰਗ ਤੇ ਰਾਜਸੱਤਾ' ਦੇ ਸੰਬੰਧ ਵਿਚ ਕੁਝ ਨੁਕਤੇ ਉਠਾਏ ਗਏ ਹਨ। ਸ: ਪ੍ਰੀਤਮ ਸਿੰਘ ਦੇ ਕਹਿਣ ਅਨੁਸਾਰ ਮੈਂ 'ਬੁਧੀਜੀਵੀ ਵਰਗ' ਦੀ ਕੋਈ ਪਰਿਭਾਸ਼ਾ ਨਿਸ਼ਚਿਤ ਨਹੀਂ ਕੀਤੀ, ਤੇ ਜਿਨ੍ਹਾਂ ਸ਼ਬਦਾਂ ਵਿਚ ਮੈਂ ਇਸ ਦਾ ਵਰਨਣ ਕੀਤਾ ਹੈ, ਉਨ੍ਹਾਂ ਤੋਂ ਮੇਰੇ ਭਾਵ ਅਨੁਸਾਰ ਕਲਰਕ, ਤੇ ਵਿਦਿਆਰਥੀ, ਆਦਿ, ਛੋਟੀ ਬੌਧਿਕ ਪ੍ਰਾਪਤੀ ਜਾਂ ਉਮਰ ਦੇ ਲੋਕ ਵੀ ਇਸ ਵਰਗ ਵਿਚ ਆ ਜਾਂਦੇ ਹਨ।

ਸ: ਪ੍ਰੀਤਮ ਸਿੰਘ ਦੀ ਇਹ ਆਪੱਤੀ ਠੀਕ ਹੈ। ਪਰ ਮੈਂ, ਕੁਝ ਹਦ ਤਕ ਜ਼ਰੂਰ ਹੀ, ਇਹ ਸਪਸ਼ਟ ਕਰ ਦਿਤਾ ਹੈ ਕਿ ਇਹ ਲੋਕ ਬੁਧੀਜੀਵੀ ਵਰਗ ਦੇ ਇਕ ਵਿਸ਼ਾਲ ਤਰ ਖੇਤਰ ਵਿਚ ਹੀ ਆਉਂਦੇ ਹਨ। ਇਸ ਵਰਗ ਦਾ ਇਕ ਛੁਟੇਰਾ ਮੰਡਲ ਇਸ ਦੇ ਮੁਹਰੀਆਂ ਦਾ ਹੈ, ਜਿਨ੍ਹਾਂ ਵਿਚ ਮੈਂ ਪ੍ਰੋਫੈਸਰ, ਅਧਿਆਪਕ, ਡਾਕਟਰ, ਵਕੀਲ, ਰੱਖੇ ਹਨ। ਅਸਲ ਵਿਚ ਮੈਂ ਇਸ ਪਰਿਭਾਸ਼ਾ ਨੂੰ ਇਤਨੀ ਵਿਸ਼ਾਲ ਇਸ ਕਰਕੇ ਰਖਿਆ ਹੈ ਕਿ ਰਾਜ-ਸੱਤਾ ਦੇ ਪ੍ਰਸੰਗ ਵਿਚ ਅਸੀਂ ਬੁਧੀਜੀਵੀ ਵਰਗ ਨੂੰ ਸਮੁਚੇ ਰੂਪ ਵਿਚ ਇਕ ਬਹੁਤਾ ਸੋੜਾ ਮੰਡਲ ਨਹੀਂ ਬਣਾ ਸਕਦੇ।

ਵਿਦਵਾਨਾਂ ਅਨੁਸਾਰ ਇਕ ਬੁਧੀਜੀਵ ਉਹ ਹੈ ਜੋ ਕਿਸੇ ਵਿਚਾਰ ਦਾ ਧਾਰਨੀ ਹੋ ਕੇ ਉਸ ਦੇ ਨਿਰੂਪਣ ਤੇ ਵਾਸਤਵਿਕ ਸਿਧੀ ਉਤੇ ਆਪਣੇ ਜੀਵਨ ਦਾ ਦਾਉ ਲਗਾ ਦੇਂਦਾ ਹੈ। ਉਹ ਸਮਾਜ ਤੇ ਰਾਜ ਪ੍ਰਬੰਧ ਦੀ ਅਲੋਚਨਾ ਕਰਦਾ ਹੈ, ਇਸ ਨੂੰ ਕੋਈ ਵਿਚਾਰਧਾਰਾ ਦੇਂਦਾ ਹੈ ਜਾਂ ਕਿਸੇ ਵਿਚਾਰਧਾਰਾ ਉਤੇ ਚਲਣ ਤੇ ਕੰਮ ਕਰਨ ਦੀ ਪ੍ਰੇਰਣਾ ਦੇਂਦਾ ਹੈ, ਤੇ ਇਸ ਕਰਮ ਵਿਚ ਜੋ ਕਠਿਨਾਈਆਂ ਉਸ ਦੇ ਪੇਸ਼ ਆਉਣ ਉਨ੍ਹਾਂ ਦਾ ਇਕ ਹਦ ਤਕ, ਜੋ ਤੁਛ ਜਾਂ ਨਿਗੂਣੀ ਨਾ ਹੋਵੇ, ਟਾਕਰਾ ਕਰਦਾ ਹੈ। ਇਸ ਕਾਰਣ ਉਹ ਆਮ ਕਰਕੇ ਦਲਿਤ ਸ਼ਰੇਣੀਆਂ ਦਾ ਹਿਤੈਸ਼ੀ ਤੇ ਬਹੁਤ ਵਾਰੀ ਰਾਜਾ ਸ਼ਰੇਣੀ ਤੇ ਰਾਜ-ਪ੍ਰਬੰਧ ਦਾ ਵਿਰੋਧੀ ਹੁੰਦਾ ਹੈ। ਸਿਧ ਹੈ ਕਿ ਇਨ੍ਹਾਂ ਲੋਕਾਂ ਦਾ ਮੰਡਲ ਬਹੁਤ ਸੋੜਾ ਹੋਵੇਗਾ। ਇਸ ਮੰਡਲ ਵਿਚ ਤਾਂ ਪ੍ਰੋਫੈਸਰ, ਡਾਕਟਰ, ਵਕੀਲ, ਇੰਜਨੀਅਰ, ਆਦਿ, ਵੀ ਵਿਰਲੇ ਵਿਰਲੇ ਹੀ ਗਿਣੇ ਜਾਣਗੇ।

ਫਿਰ ਇਸ ਸੌੜੇ ਮੰਡਲ ਦੇ ਵੀ ਦੋ ਭਾਗ ਹੋ ਜਾਂਦੇ ਹਨ। ਇਕ ਉਹ ਭਾਗ ਜੋ ਪਹਿਲੀ ਗੱਲ ਦੇ ਮਗਰ ਤਾਂ ਹੁੰਦਾ ਹੈ, ਅਰਥਾਤ ਸਮਾਜ ਤੇ ਰਾਜਾ ਸ਼੍ਰੇਣੀ ਨੂੰ ਕਿਸੇ ਵਿਚਾਰਧਾਰਾ ਅਨੁਸਾਰ ਪ੍ਰੇਰਣਾ ਤਾਂ ਦਿੰਦਾ ਹੈ, ਪਰ ਅਜੇਹੇ ਕਰਮ ਵਿਚ ਉਹ ਰਾਜ-ਪ੍ਰਬੰਧ ਦਾ ਵਿਰੋਧ ਕਰਨ ਦੀ ਥਾਉਂ ਇਸ ਤੋਂ ਉਦਾਸ ਰਹਿਣ ਵਿਚ ਹੀ ਆਪਣੇ ਮਨੋਰਥ ਦੀ ਸਿਧੀ ਪ੍ਰਤੀਤ ਕਰਦਾ ਹੈ। ਉਹ ਸਮਝਦਾ ਹੈ ਕਿ ਰਾਜ-ਪ੍ਰਬੰਧ ਦੇ ਸੰਬੰਧ ਵਿਚ ਕੋਈ, ਸਕਰਮਕ, ਸਹਾਇਕ ਜਾਂ ਵਿਰੋਧੀ, ਭਾਗ ਲੈ ਕੇ ਉਹ ਆਪਣੇ ਵਿਚਾਰ ਦੀ ਸ਼ੁਧੀ ਨੂੰ ਖਤਰਾ ਪੈਦਾ ਕਰਦਾ ਹੈ। ਕਰਮ ਵਿਚ ਪੈ ਕੇ, ਉਨ੍ਹਾਂ ਦੇ ਮਤ ਅਨੁਸਾਰ, ਵਿਚਾਰ ਸ਼ੁਧ ਨਹੀਂ ਰਹਿ ਸਕਦੇ।

ਇਸ ਭਾਵਨਾ ਦੇ ਅਧੀਨ ਉਹ ਰਾਜ-ਪ੍ਰਬੰਧ ਦੇ ਸਮਰਥਕਾਂ ਤੇ ਵਿਰੋਧੀਆਂ ਦੋਹਾਂ ਨੂੰ ਵਿਚਾਰ ਦੀ ਪਵਿਤਰਤਾ ਤੋਂ ਭਟਕ ਗਏ ਸਮਝਦਾ ਹੈ। ਉਹ ਸਮਝਦਾ ਹੈ ਕਿ ਸਮਰਥਕ ਕਿਸੇ ਲੋਭ ਜਾਂ ਕਮਜ਼ੋਰੀ ਦੇ ਅਧੀਨ ਅਜੇਹਾ ਕਰਦੇ ਹਨ ਤੇ ਆਪਣੇ ਵਿਚਾਰ ਦੀ ਦੌੜ ਨੂੰ ਸੌੜੀ ਕਰਦੇ ਹਨ। ਉਹ ਰਾਜ-ਸਮਾਜ ਦੇ ਵਿਰੋਧੀਆਂ ਨੂੰ ਵੀ ਠੀਕ ਨਹੀਂ ਸਮਝਦਾ। ਇਨ੍ਹਾਂ ਨੂੰ ਉਹ ਕਿਸੇ ਹੋਰ ਰਾਜਸੀ ਸੰਸਥਾ ਦੇ ਸਮਰਥਕ ਆਖ ਕੇ ਭੰਡਦਾ ਹੈ।

ਜਿਸ ਬੁਧੀਜੀਵੀ ਵਰਗ ਨੂੰ ਲੈਨਿਨ, ਆਦਿ, ਨੇ ਭੰਡਿਆ ਹੈ, ਉਹ ਪੂੰਜੀਵਾਦ ਦੇ ਸਮਰਥਕਾਂ ਦਾ ਮੰਡਲ ਹੈ। ਤੇ ਇਸ ਨੂੰ ਲੈਨਿਨ ਨੇ ਇਕ ਵਿਸ਼ੇਸ਼ ਇਤਿਹਾਸਕ ਪ੍ਰਸੰਗ ਵਿਚ ਭੰਡਿਆ ਹੈ। ਕਿਸੇ ਵੀ ਸਮਾਜਕ ਪ੍ਰਬੰਧ ਤੇ ਰਾਜਾ ਸ਼ਰੇਣੀ ਦਾ ਕਰਮ ਇਕ ਸਮੇਂ ਪ੍ਰਗਤੀਸ਼ੀਲ ਹੁੰਦਾ ਹੈ ਤੇ ਇਕ ਹੋਰ ਸਮੇਂ ਪ੍ਰਤਿਗਾਮੀ। ਇਹ ਪ੍ਰਗਤੀਸ਼ੀਲ ਉਸ ਸਮੇਂ ਹੁੰਦਾ ਹੈ ਜਦੋਂ ਇਹ ਆਪਣੇ ਤੋਂ ਪੁਰਾਣੇ ਤੇ ਘਸ ਕੇ ਬੋਦੇ ਹੋ ਚੁੱਕੇ ਪ੍ਰਬੰਧ ਨੂੰ ਢਾ ਕੇ ਉਸ ਦੀ ਥਾਉਂ ਲੈ ਰਹਿਆ ਹੁੰਦਾ ਹੈ, ਤੇ ਹੋਰ ਸਪਸ਼ਟ ਰੂਪ ਵਿਚ ਇਕ ਸੌੜੀ ਸ਼ਰੇਣੀ ਤੋਂ ਰਾਜ-ਸੱਤਾ ਖੋਹ ਕੇ ਇਕ ਵਿਸ਼ਾਲਤਰ ਸ਼ਰੇਣੀ ਨੂੰ ਦੇ ਰਹਿਆ ਹੁੰਦਾ ਹੈ। ਇਸ ਨਿਰਣੇ ਅਨੁਸਾਰ ਸਤਾਰਵੀਂ ਅਠਾਰਵੀਂ ਤੇ ਉਨ੍ਹੀਵੀਂ ਸਦੀਆਂ ਵਿਚ ਪੂੰਜੀਵਾਦੀ ਸਮਾਜ ਪ੍ਰਗਤੀਸ਼ੀਲ ਸੀ ਕਿਉਂਕਿ ਉਸ ਸਮੇਂ ਇਕ ਵਿਸ਼ਾਲਤਰ ਮਧ ਸ਼ਰੇਣੀ ਇਕ ਸੌੜੀ ਭੂਪਤੀ ਵਰਗ ਤੋਂ ਰਾਜ-ਸੱਤਾ ਖੋਹ ਰਹੀ ਸੀ। ਉਸ ਸਮੇਂ ਦੇ ਬੁਧੀਜੀਵ ਜੋ ਭੂਪਤੀ ਰਾਜਾ-ਸ਼ਰੇਣੀ ਦੇ ਵਿਰੁਧ ਪੂੰਜੀਵਾਦੀ ਸਮਾਜ ਦਾ ਸਮਰਥਨ ਕਰ ਰਹੇ ਸਨ, ਪ੍ਰਗਤੀਸ਼ੀਲ ਸਨ, ਜਿਵੇਂ ਫਰਾਂਸ ਦੀ ਕ੍ਰਾਂਤੀ ਦੇ ਪ੍ਰਚਾਰਕ ਤੇ ਪ੍ਰਥਮਕ ਰੂਸੋ, ਵਾਲਤੇਅਰ, ਆਦਿ।

ਉਨ੍ਹੀਵੀਂ ਸਦੀ ਵਿਚ ਮਧ-ਸ਼ਰੇਣੀ ਵੀ ਆਪਣੀ ਪ੍ਰਗਤੀਸ਼ੀਲਤਾ ਨੂੰ ਗੁਆ ਰਹੀ ਸੀ, ਤੇ ਰਾਜ-ਸੱਤਾ ਤੇ ਧਨ-ਸੱਤਾ ਪ੍ਰਾਪਤ ਕਰਕੇ ਸਮਾਜ ਦੇ ਇਕ ਵਿਸ਼ਾਲਤਰ ਵਰਗ, ਮਜ਼ਦੂਰ ਸ਼ਰੇਣੀ ਦੀ ਘਾਤਕ ਬਣੀ ਹੋਈ ਸੀ। ਉਸ ਸਮੇਂ ਬਧੀਜੀਵੀ ਵਰਗ ਨੇ ਇਸ ਦਾ ਵਿਰੋਧ ਕਰਨਾ ਆਰੰਭ ਕੀਤਾ ਪਰ ਇਸ ਵਿਰੋਧ ਵਿਚ ਓਨ੍ਹਾਂ ਦਾ ਮੂੰਹ ਸਦਾ ਭਵਿਖ ਦੀ ਦਸ਼ਾ ਵਿਚ ਨਹੀਂ ਰਹਿੰਦਾ ਸੀ, ਕਈ ਵਾਰੀ ਤੇ ਕਈ ਗੱਲਾਂ ਵਿਚ ਪ੍ਰਤਿਗਾਮੀ ਵੀ ਬਣ ਜਾਂਦਾ ਸੀ। ਡਿਕਨਜ਼ ਵਰਗੇ ਲੇਖਕ ਵਧੇਰੇ ਕਰਕੇ ਆਪਣੀ ਸੇਧ ਠੀਕ ਹੀ ਰਖਦੇ ਸਨ, ਤੇ ਮਧ-ਸ਼ਰੇਣੀ ਦੀ ਕਰੜੀ ਅਲੋਚਨਾ ਕਰਦੇ ਹੋਏ, ਮਜ਼ਦੂਰ ਸ਼ਰੇਣੀ ਦਾ ਹਿਤ ਦਰਸਾਂਦੇ ਸਨ। ਪਰ ਕਾਰਲਾਈਲ ਜੇਹੇ ਮਧ-ਸ਼ਰੇਣੀ ਦਾ ਤਾਂ ਕਰੜਾ ਵਿਰੋਧ ਕਰਦੇ ਸਨ, ਪਰ ਉਨ੍ਹਾਂ ਦਾ ਮੂੰਹ ਭੂਤਕਾਲ ਵਲ ਸੀ ਤੇ ਉਹ ਮਰ ਰਹੀ ਭੂਪਤੀ ਸ਼ਰੇਣੀ ਦੇ ਪ੍ਰਵਕਤਾ ਬਣ ਰਹੇ ਸਨ। ਆਪਣੇ ਕਰਮ ਦੇ ਇਸ ਪਿਛਲੇ ਭਾਗ ਵਿਚ ਉਨ੍ਹਾਂ ਦਾ ਸੁਭਾਵ ਪ੍ਰਤਿਗਾਮੀ

ਹੋ ਜਾਂਦਾ ਸੀ।

ਉਨ੍ਹੀਵੀਂ ਸਦੀ ਦੇ ਅੰਤ ਵਿਚ ਤੇ ਵੀਹਵੀਂ ਸਦੀ ਵਿਚ ਆ ਕੇ ਪੂੰਜੀਵਾਦੀ ਸ਼੍ਰੇਣੀ ਤੇ ਰਾਜ ਪ੍ਰਬੰਧ ਯੂਰਪ ਵਿਚ ਆਪਣੀਆਂ ਸਭ ਅਗਰਗਾਮੀ ਸੰਭਾਵਨਾਵਾਂ ਮੁਕਾ ਚੁਕਾ ਸੀ। ਹੁਣ ਇਨਾਂ ਦੇ ਸਮਰਥਕ ਬੁਧੀਜੀਵ ਅਗਰਗਾਮੀ ਨਹੀਂ ਅਖਵਾ ਸਕਦੇ ਸਨ। ਤੇ ਇਨ੍ਹਾਂ ਨੂੰ ਲੈਨਿਨ ਨੇ ਭੰਡਿਆ ਹੈ। ਇਹ ਹੀ ਨਹੀਂ ਲੈਨਿਨ ਤੇ ਉਸਦੇ ਅਨੁਸਾਰੀ ਉਨ੍ਹਾਂ ਬੁਧੀਜੀਵਾਂ ਨੂੰ ਵੀ ਜੋ ਪੂੰਜੀਵਾਦੀ ਰਾਜਾ ਸ਼੍ਰੇਣੀ ਦਾ ਵਿਰੋਧ ਨਹੀਂ ਕਰ ਸਕਦੇ, ਪ੍ਰਤਿਗਾਮੀ ਆਖਦੇ ਹਨ। ਉਨ੍ਹਾਂ ਦੇ ਮਤ ਅਨੁਸਾਰ ਇਕ ਪ੍ਰਤਿਲੋਕਵਾਦੀ ਰਾਜਾ ਸ਼੍ਰੇਣੀ ਦਾ ਵਿਰੋਧ ਨਾ ਕਰਨਾ ਇਕ ਕਮਜ਼ੋਰੀ ਹੈ, ਮੌਕਾਪ੍ਰਸਤੀ ਹੈ।

ਇਹ ਠੀਕ ਹੈ ਲੈਨਿਨ ਤੇ ਉਸ ਦੇ ਅਨੁਸਾਰੀ ਬੁਧੀਜੀਵੀ ਵਰਗ ਨੂੰ ਆਪਣੇ ਰਾਜ-ਪ੍ਰਬੰਧ ਵਿਚ ਉਸ ਪ੍ਰਕਾਰ ਰਾਜ-ਸੱਤਾ ਦੇ ਭਾਗੀ ਨਹੀਂ ਬਣਾਂਦੇ, ਜਿਸ ਪ੍ਰਕਾਰ ਦੀ ਮੈਂ ਸਾਡੀ ਭਾਰਤੀ ਰਾਜ-ਸੱਤਾ ਵਿਚ ਇਨ੍ਹਾਂ ਦੇ ਭਾਗ ਦੀ ਮੰਗ ਕਰਦਾ ਹਾਂ। ਸ: ਪ੍ਰੀਤਮ ਸਿੰਘ ਜਿਹੇ ਬੁਧੀਮਾਨ ਨੂੰ ਸਪਸ਼ਟ ਹੋਣਾ ਚਾਹੀਦਾ ਹੈ ਕਿ ਮੇਰਾ ਸਮਾਜਕ ਪ੍ਰਸੰਗ ਪੂੰਜੀਵਾਦੀ ਹੈ। ਸਮਾਜਵਾਦੀ ਪ੍ਰਸੰਗ ਵਿਚ ਅਵਸਥਾ ਕੀ ਹੋਵੇਗੀ, ਉਸ ਦਾ ਅਨੁਮਾਨ ਹੀ ਲਗਾਇਆ ਜਾ ਸਕਦਾ ਹੈ। ਇਹ ਪਛਿਆ ਜਾ ਸਕਦਾ ਹੈ ਕਿ ਮੈਂ ਸੋਵੀਅਤ ਸੰਘ ਵਿਚ ਬੁਧੀਜੀਵੀ ਵਰਗ ਲਈ ਰਾਜ-ਸੱਤਾ ਵਿਚ ਕਿਸ ਪ੍ਰਕਾਰ ਦੇ ਭਾਗ ਦੀ ਮੰਗ ਕਰਦਾ ਹਾਂ। ਪਰ ਸਿਧ ਹੈ ਇਹ ਸਵਾਲ ਯਥਾਰਥਕ ਨਹੀਂ, ਕਿਉਂਕਿ ਮੈਂ ਉਸ ਸਮਾਜ ਦੀਆਂ ਸਮਸਿਆਵਾਂ ਤੋਂ ਕਾਫੀ ਹਦ ਤਕ ਜਾਣੂ ਨਹੀਂ। ਹੋ ਸਕਦਾ ਹੈ ਜੇ ਮੈਂ ਉਸ ਸਮਾਜ ਵਿਚ ਰਹਿੰਦਾ ਹੋਵਾਂ ਤਾਂ ਮੈਂ ਉਥੇ ਵੀ ਰਾਜਾ ਸ਼੍ਰੇਣੀ ਦੇ ਕਰਤਵ ਨਾਲ ਸੰਤੁਸ਼ਟ ਨਾਂ ਹੋਵਾਂ ਵਾਸਤਿਵ ਵਿਚ, ਮੇਰੇ ਕਈ ਮਿਤਰ ਮੇਰੇ ਨਾਲ ਇਹ ਕਟਾਖ ਕਰਦੇ ਰਹਿੰਦੇ ਹਨ। ਪਰ ਮੇਰਾ ਜਵਾਬ ਇਹ ਹੀ ਹੈ ਕਿ ਇਹ ਸਵਾਲ ਹਾਲੀ ਵਿਵਹਾਰ ਰੂਪ ਵਿਚ ਮੇਰੇ ਲਈ ਉਠਿਆ ਨਹੀਂ, ਵਿਚਾਰ ਰੂਪ ਵਿਚ ਮੈਂ ਉਥੇ ਵੀ ਬੁਧੀਜੀਵੀ ਵਰਗ ਲਈ ਸ਼ੁਧ ਰੂਪ ਵਿਚ ਰਾਜ-ਸੱਤਾ ਵਿਚ ਭਾਗ ਦਾ ਦਾਵੇਦਾਰ ਹਾਂ।

ਹੁਣ ਰਹਿਆ ਸਵਾਲ ਇਹ ਕਿ ਮੈਂ ਬੁਧੀਜੀਵੀ ਵਰਗ ਦੇ ਖੇਤਰ ਨੂੰ ਕਿਤਨਾ ਕੁ ਵਿਸ਼ਾਲ ਰਖਦਾ ਹਾਂ ਤੇ ਇਸ ਲਈ ਰਾਜ-ਸੱਤਾ ਵਿਚ ਕਿਸ ਪ੍ਰਕਾਰ ਦਾ ਭਾਗ ਮੰਗਦਾ ਹਾਂ। ਜੇ ਮੈਂ ਵਿਦਿਆਰ-ਥੀਆਂ ਤੇ ਛੋਟੀ ਵਿਦਿਆ ਤੇ ਬੌਧਿਕ ਪਹੁੰਚ ਵਾਲੇ ਕਰਮਚਾਰੀਆਂ ਨੂੰ ਵੀ ਇਸ ਵਰਗ ਵਿਚ ਸ਼ਾਮਿਲ ਕਰਦਾ ਹਾਂ, ਤਾਂ ਕੀ ਮੈਂ ਇਸ ਨੂੰ ਭੂਪਤੀ, ਪੂੰਜੀਪਤੀ, ਮਧ ਸ਼੍ਰੇਣੀ ਤੋਂ ਇਕ ਪਾਸੇ, ਤੇ ਕਿਰਤੀ ਕਿਰਸਾਣ ਸ਼੍ਰੇਣੀ ਤੋਂ ਦੂਜੇ ਪਾਸੇ, ਇਕ ਵੱਖਰੀ ਸ਼੍ਰੇਣੀ ਤਾਂ ਨਹੀਂ ਬਣਾ ਰਹਿਆ ਤੇ ਉਨ੍ਹਾਂ ਲਈ ਸ਼੍ਰੇਣੀ ਰੂਪ ਵਿਚ ਰਾਜ-ਸੱਤਾ ਵਿਚ ਭਾਗ ਦੀ ਮੰਗ ਤਾਂ ਨਹੀਂ ਕਰ ਰਹਿਆ?

ਪਰ ਇਸ ਪ੍ਰਸ਼ਨ ਦਾ ਉੱਤਰ ਦੇਣ ਤੋਂ ਪਹਿਲਾਂ ਮੈਂ ਇਹ ਸਪਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਸ: ਪ੍ਰੀਤਮ ਸਿੰਘ ਤੇ ਹੋਰ ਕਈ ਉਨ੍ਹਾਂ ਵਾਕਰ ਸੋਚਣ ਵਾਲੇ ਲੋਕਾਂ ਨੂੰ ਇਹ ਭੁਲੇਖਾ ਛਡ ਦੇਣਾ ਚਾਹੀਦਾ ਹੈ ਕਿ ਸਾਡੀ ਰਾਜ ਸਭਾ ਤੇ ਰਾਜ ਪਰਿਸ਼ਦਾਂ ਵਿਚ ਅਧਿਆਪਕ ਆਦਿ, ਵਰਗਾਂ ਦੇ ਦੋ ਦੋ ਚਾਰ ਚਾਰ ਪ੍ਰਤਿਨਿਧ ਹੋਣ ਦਾ ਭਾਵ ਇਹ ਹੈ ਕਿ ਇਸ ਵਰਗ ਨੂੰ ਰਾਜ ਸੱਤਾ ਵਿਚ ਭਾਗ ਪ੍ਰਾਪਤ ਹੈ। ਸ: ਪ੍ਰੀਤਮ ਸਿੰਘ ਇਸ ਭਾਗ ਨਾਲ ਸੰਤੁਸ਼ਟ ਹੋਣਗੇ। ਉਹ ਤਾਂ ਸ਼ਾਇਦ ਇਸ ਨਾਲ ਵੀ ਸੰਤੁਸ਼ਟ ਹੋਣ ਕਿ ਹੋਰ ਕਿਰਤੀ ਕਿਰਸਾਣ, ਦੁਕਾਨਦਾਰ ਵਰਗ, ਵਾਕਰ ਪੜ੍ਹੇ ਲਿਖੇ ਲੋਕਾਂ ਨੂੰ ਵੀ ਵੋਟ ਦੇਣ ਦਾ

ਅਧਿਕਾਰ ਹੈ ਤੇ ਉਹ ਇਸ ਅਧਿਕਾਰ ਨੂੰ ਵਰਤ ਕੇ ਬੁਧੀਜੀਵਾਂ ਨੂੰ ਇਨ੍ਹਾਂ ਸਭਾਵਾਂ ਵਿਚ ਭੇਜ ਦਿਆ ਕਰਨ। ਉਨ੍ਹਾਂ ਨੂੰ ਕੌਣ ਰੋਕਦਾ ਹੈ ? ਪਰ ਮੈਂ ਇਸ ਭਾਗ ਨਾਲ ਸੰਤੁਸ਼ਟ ਨਹੀਂ। ਅਤੇ ਮੇਰੇ ਵਾਕਰ ਹੋਰ ਅਨੇਕ ਲੋਕ ਵੀ ਸੰਤੁਸ਼ਟ ਨਹੀਂ। ਮੈਂ ਪ੍ਰਤਿਨਿਧਤਾ ਵਿਚ ਇਸ ਭਾਗ ਨੂੰ ਰਾਜ-ਸੱਤਾ ਵਿਚ ਯੋਗ ਭਾਗ ਨਹੀਂ ਸਮਝਦਾ।

ਮੇਰਾ ਭਾਵ ਕੁਝ ਇਸ ਪ੍ਰਕਾਰ ਦਾ ਹੈ। ਉਨ੍ਹੀਵੀਂ ਸਦੀ ਵਿਚ, ਤੇ ਕੁਝ ਹਦ ਤਕ ਹੁਣ ਵੀ ਹਨ, ਬਹੁਤ ਰਾਜਾਂ ਵਿਚ ਵਿਧਾਨਿਕਾਵਾਂ ਵਿਚ ਦੋ ਸਦਨ ਹੁੰਦੇ ਸਨ। ਇਨ੍ਹਾਂ ਵਿਚ ਇਕ ਸਦਨ ਵਧੇਰੇ ਸੰਪਤੀ ਵਾਲੇ ਲੋਕਾਂ ਦਾ ਪ੍ਰਤਿਨਿਧ ਹੁੰਦਾ ਸੀ। ਹੁਣ ਵੀ ਸਾਡੇ ਦੇਸ਼ ਵਿਚ ਵਿਧਾਨਿਕਾਵਾਂ ਦੇ ਦੋ ਸਦਨ ਹਨ, ਪਰ ਦੂਜਾ ਸਦਨ ਬਹੁਤ ਹਦ ਤਕ ਪਹਲੇ ਸਦਨ ਦਾ ਚੁਣਿਆ ਹੋਇਆ ਹੋਣ ਕਾਰਣ ਕਿਸੇ ਵਖਰੇ ਵਰਗ ਜਾਂ ਸ਼ਰੇਣੀ ਦਾ ਸਮੁਚੇ ਰੂਪ ਵਿਚ ਪ੍ਰਤਿਨਿਧ ਨਹੀਂ ਹੁੰਦਾ। ਇਹ ਦੂਜੇ ਸਦਨ ਕੇਵਲ ਕੁਝ ਰਾਜ-ਨੇਤਾਵਾਂ ਨੂੰ ਜੋ ਪਹਿਲੇ ਸਦਨ ਵਿਚ ਪ੍ਰਤਿਨਿਧ ਬਨਣ ਤੋਂ ਅਸਫਲ ਰਹਿ ਜਾਂਦੇ ਹਨ ਜਾਂ ਇਸ ਲਈ ਸੰਗ੍ਰਾਮ ਕਰਨ ਦੇ ਯੋਗ ਨਹੀਂ ਹੁੰਦੇ, ਥਾਉਂ ਦੇਣ ਲਈ ਬਣੇ ਪ੍ਰਤੀਤ ਹੁੰਦੇ ਹਨ। ਮੈਂ ਮੰਨਦਾ ਹਾਂ ਕਿ ਪ੍ਰਤਿਨਿਧ ਪਦਵੀ ਪ੍ਰਾਪਤ ਕਰ ਸਕਣ ਦੀ ਇਹ ਅਸਮਰਥਾ ਬੁਧੀਜੀਵੀ ਵਰਗ ਦਾ ਰੋਗ ਵੀ ਹੈ। ਪਰ ਜਿਹੜੇ ਲੋਕ ਹੁਣ ਸਾਡੇ ਦੂਜੇ ਸਦਨਾਂ ਵਿਚ ਆਉਂਦੇ ਹਨ, ਉਹ ਇਸ ਭਾਂਤ ਦੇ ਬੁਧੀਜੀਵ ਨਹੀਂ ਹੁੰਦੇ ਹਨ। ਉਨ੍ਹਾਂ ਦੀ ਅਸਮਰਥਾ ਉਨ੍ਹਾਂ ਦੇ ਆਪਣੇ ਖੇਤਰ ਵਿਚ ਦੀ ਅਸਮਰਥਾ ਹੀ ਹੁੰਦੀ ਹੈ।

ਮੈਂ ਬੁਧੀਜੀਵੀ ਵਰਗ ਨੂੰ ਉਸ ਭੋਮਿਕ ਖੇਤਰ ਵਿਚ ਪ੍ਰਤਿਨਿਧਤਾ ਦੇ ਸੰਗ੍ਰਾਮ ਵਿਚ ਪੈਣ ਦੀ ਅਸਮਰਥਾ ਦਾ ਇਲਾਜ ਸੋਚਦਾ ਹਾਂ। ਮੈਂ ਚਾਹੁੰਦਾ ਹਾਂ ਕਿ ਇਸ ਵਰਗ ਨੂੰ ਰਾਜ-ਸੱਤਾ ਵਿਚ ਪ੍ਰਤਿਨਿਧਤਾ ਰਾਹੀਂ ਭਾਗ ਪ੍ਰਾਪਤ ਹੋਵੇ, ਪਰ ਸਾਧਾਰਣ ਭੋਮਿਕ ਖੇਤਰ ਵਿਚ ਲੜ ਕੇ ਪ੍ਰਾਪਤ ਕੀਤਾ ਭਾਗ ਨਹੀਂ। ਉਹ ਇਨ੍ਹਾਂ ਦਾ ਵਿਸ਼ੇਸ਼ ਵਰਗ-ਭਾਗ ਨਹੀਂ ਹੋ ਸਕਦਾ।

ਮੇਰਾ ਪ੍ਰਸਤਾਵ ਇਹ ਹੈ ਕਿ ਸਾਡੇ ਦੇਸ ਵਿਚ, ਕੇਂਦਰ ਵਿਚ ਤੇ ਰਾਜਾਂ ਵਿਚ, ਦੋ ਸਦਨ ਹੋਣ। ਦੂਜਾ ਸਦਨ ਕੇਵਲ ਬੁਧੀਜੀਵੀ ਵਰਗ ਦਾ ਪ੍ਰਤਿਨਿਧ ਹੋਵੇ। ਤੇ ਇਸ ਦੀ ਸ਼ਕਤੀ ਪਹਿਲੇ ਭੋਮਕ ਪ੍ਰਤਿਨਿਧਤਾ ਵਾਲੇ ਸਦਨ ਦੇ ਬਰਾਬਰ ਦੀ ਹੋਵੇ।

ਇਸ ਦੂਜੇ ਸਦਨ ਦਾ ਚੋਣ ਖੇਤਰ ਬੁਧੀਜੀਵੀ ਵਰਗ ਹੀ ਹੋਵੇ। ਇਥੇ ਕੁਝ ਔਖ ਹੋ ਜਾਂਦੀ ਹੈ। ਇਸ ਚੋਣ ਖੇਤਰ ਵਿਚ ਕੌਣ ਲੋਕ ਹੋਣ ? ਮੇਰੇ ਪ੍ਰਸਤਾਵ ਅਨੁਸਾਰ, ਉਹ ਸਾਰੇ ਲੋਕ ਜਿਨ੍ਹਾਂ ਨੇ ਇਕ ਵਿਸ਼ੇਸ਼ ਪੱਧਰ ਤਕ ਵਿਦਿਆ ਪ੍ਰਾਪਤ ਕੀਤੀ ਹੋਈ ਹੋਵੇ, ਅਰਥਾਤ ਹਾਈ ਸਕੂਲ ਦੀ ਪੜ੍ਹਾਈ ਪੂਰੀ ਕੀਤੀ ਹੋਵੇ, ਤੇ ਉਹ ਅਠਾਰਾਂ ਜਾਂ ਵੀਹ ਜਾਂ ਇਕੀ ਸਾਲ ਦੀ ਉਮਰ ਤੋਂ ਵਡੇਰੇ ਹੋਣ।

ਇਹ ਕਿਹਾ ਜਾਵੇਗਾ ਕਿ ਇਸ ਪ੍ਰਕਾਰ ਤਾਂ ਇਸ ਖੇਤਰ ਵਿਚੋਂ ਕੇਵਲ ਕਿਰਤੀ ਕਿਰਸਾਣ ਜਾਂ ਛੋਟੇ ਦੁਕਾਨਦਾਰ ਹੀ ਬਾਹਰ ਰਹਿ ਜਾਣਗੇ, ਤੇ ਇਹ ਖੇਤਰ ਤਾਂ ਸਾਧਾਰਣ ਭੋਮਿਕ ਚੋਣ ਖੇਤਰ ਨਾਲੋਂ ਵੀ ਵਧੇਰੇ ਸਥਿਰਭਾਵ, ਪ੍ਰਗਤੀ ਤੋਂ ਸੰਕੋਚ ਕਰਨ ਵਾਲਾ ਹੋਵੇਗਾ। ਇਸ ਉਭਾਰ ਨੂੰ ਦੂਰ ਕਰਨ ਲਈ ਮੇਰਾ ਅੱਗੋਂ ਪ੍ਰਸਤਾਵ ਇਹ ਹੈ ਕਿ ਇਸ ਖੇਤਰ ਵਿਚੋਂ ਉਹ ਸਾਰੇ ਲੋਕ ਬਾਹਰ ਰਖੇ

ਜਾਣ ਜੋ ਇਕ ਹਦ ਤੋਂ ਵਧੇਰੇ ਜਾਇਦਾਦ ਦੇ ਮਾਲਿਕ ਹੋਣ ਜਾਂ ਰਾਜ ਸਰਕਾਰ ਜਾਂ ਕਿਸੇ ਹੋਰ ਨਿਗਮ ਆਦਿ, ਤੋਂ ਇਕ ਹਦ ਤੋਂ ਵਧੇਰੇ ਵੇਤਨ ਪ੍ਰਾਪਤ ਕਰਦੇ ਹੋਣ, ਜਾਂ ਜੇ ਉਹ ਆਪ ਵਪਾਰੀ ਲੋਕ ਹੋਣ ਤਾਂ ਉਨ੍ਹਾਂ ਦਾ ਵਪਾਰ ਇਕ ਵਿਸ਼ੇਸ਼ ਹਦ ਤੋਂ ਵਧ ਦਾ ਹੋਵੇ।

ਦੂਜੇ, ਇਸ ਸਦਨ ਦੇ ਸਦੱਸਾਂ ਉਤੇ ਵੀ ਇਸ ਭਾਵ ਦੇ ਪ੍ਰਤਿਬੰਧ ਲਗਾਏ ਜਾ ਸਕਦੇ ਹਨ। ਉਹ ਆਪ ਕਿਸੇ ਬੌਧਿਕ ਰੂਪ ਵਿਚ ਆਲੋਚਨਾਤਮਕ ਜਾਂ ਸਿਰਜਾਣਤਮਕ ਉਦਾਰਭਾਵੀ ਵਿਵਹਾਰ ਵਿਚ ਲਗੇ ਹੋਏ ਹੋਣ, ਰਾਜ ਕਰਮਚਾਰੀ ਜਾਂ ਵਡੇ ਨਿਗਮਾਂ ਦੇ ਵਡੇ ਕਰਮਚਾਰੀ ਨਾ ਹੋਣ। ਅਰਥਾਤ ਉਹ ਸੁਤੰਤਰ ਵਕੀਲ, ਡਾਕਟਰ, ਅਧਿਆਪਕ, ਲੇਖਕ, ਪੱਤਰਕਾਰ, ਆਦਿ, ਲੋਕ ਹੋਣ।

ਇਸ ਪ੍ਰਕਾਰ ਦਾ ਜੋ ਚੋਣ ਖੇਤਰ ਤੇ ਪ੍ਰਤਿਨਿਧ ਖੇਤਰ ਬਣੇਗਾ, ਉਸ ਵਿਚ ਜ਼ਰੂਰੀ ਨਹੀਂ ਸਾਰੇ ਬੁਧੀਜੀਵੀ ਇਕ ਸੇਧ ਵਿਚ ਸੋਚਣ ਤੇ ਚਲਣ ਵਾਲੇ ਹੋਣ। ਇਸ ਵਿਚ ਅਜੇਹੇ ਬੁਧੀਜੀਵੀ ਵੀ ਹੋਣਗੇ ਜੋ ਰਾਜ-ਪ੍ਰਬੰਧ ਦੇ ਸਮਰਥਕ ਹੋਣਗੇ ਤੇ ਅਜੇਹੇ ਵੀ ਜੋ ਇਸ ਦੇ ਵਿਰੋਧੀ ਹੋਣਗੇ। ਪਰ ਇਸ ਸਦਨ ਵਿਚ ਸਮਰਥਨ ਤੇ ਵਿਰੋਧ ਦਾ ਪੱਧਰ ਕੁਝ ਉਚੇਰਾ ਹੋਵੇਗਾ, ਤੇ ਸਮੁਚੇ ਰੂਪ ਵਿਚ ਜੋ ਅਗਵਾਈ ਇਸ ਸਦਨ ਤੋਂ ਪ੍ਰਾਪਤ ਹੋਵੇਗੀ ਉਹ ਸਾਧਾਰਣ ਸਦਨਾਂ ਤੋਂ ਪ੍ਰਾਪਤ ਅਗਵਾਈ ਦੇ ਉਲਾਰ ਪਲਾਰ ਨੂੰ ਠੀਕ ਕਰ ਸਕਣ ਵਾਲੀ ਹੋਵੇਗੀ। ਇਤਿ।

— o —

# ਸਤ ਸਮੁੰਦਰ

● ਸੁਰਜਨ ਜ਼ੀਰਵੀ

ਆਖਰ ਉਹ ਕਿਹੜੀ ਗੱਲ ਸੀ ਜਿਸਦੇ ਲਈ ਅੱਜ ਤੋਂ ਚੋਂਤੀ ਪੈਂਤੀ ਵਰ੍ਹੇ ਪਹਿਲਾਂ ਸੰਸਾਰ ਭਰ ਦੇ ਹਰ ਹਿੱਸੇ ਤੋਂ ਹਜ਼ਾਰਾਂ ਲੱਖਾਂ ਰੌਸ਼ਨ ਖਿਆਲ ਦਾਨਸ਼ਵਰ ਤੇ ਨੇਕ ਦਿਲ ਲੋਕ ਆਪਣੀਆਂ ਆਰਾਮਦੇਹ ਜ਼ਿਦਗੀਆਂ, ਦੋਸਤ, ਟੱਬਰ, ਕਾਰੋਬਾਰ ਤੇ ਦੇਸ਼ ਛੱਡਕੇ ਸਪੇਨ ਵਿਚ ਮੋਰਚੇ ਸੰਭਾਲਣ ਲਈ ਉਠ ਤੁਰੇ ਸਨ ?

ਕੀ ਇਹ ਸੁਆਲ ਹੁਣ ਬੇਮਾਅਨੀ ਹੋ ਚੱਕਾ ਹੈ ? ਯਕੀਨਨ ਨਹੀਂ। ਜਿਹਨਾਂ ਸਦਾਚਾਰਕ ਕਦਰਾਂ, ਜਿਹਨਾਂ ਮਨੁੱਖੀ ਆਦਰਸ਼ਾਂ, ਜਿਹਨਾਂ ਰਾਜਨੀਤਕ ਸਚਾਈਆਂ ਦੀ ਰਾਖੀ ਨੇ ਕਰਿਸਟੋਫਰ ਕਾਡਵੈਲ, ਰੈਲਫ ਫਾਕਸ ਤੇ ਹੋਰ ਮਹਾਨ ਲਿਖਾਰੀਆਂ ਤੇ ਕਵੀਆਂ ਨੂੰ ਕਲਮਾਂ ਛੱਡਕੇ ਰਣਭੂਮੀ ਵਿਚ ਨਿਤਰਣ ਲਈ ਹਲੂਣਿਆਂ ਸੀ, ਉਹ ਅੱਜ ਵੀ ਸੁਰਖਿਅਤ ਨਹੀਂ।

ਉਦੋਂ ਫਾਸ਼ਿਜ਼ਮ ਨੇ ਜਰਮਨੀ ਤੇ ਇਟਲੀ ਵਿਚ ਪੈਰ ਜਮਾਉਣ ਤੋਂ ਬਾਅਦ ਸਪੇਨ ਵਿਚ ਇਨਸਾਨੀ ਵਕਾਰ ਤੇ ਆਜ਼ਾਦੀ ਨੂੰ ਪਹਿਲੀ ਵਾਰ ਵੰਗਾਰਿਆ ਸੀ। ਤਰੱਕੀ ਪਸੰਦ ਮਨੁਖਤਾ ਉਦੋਂ ਹੀ ਤਾੜ ਗਈ ਸੀ ਕਿ ਇਹ ਵੰਗਾਰ ਇਕੱਲੀ ਸਪੇਨ ਰੀਪਬਲਿਕ ਨੂੰ ਨਹੀਂ। ਕੱਲ ਨੂੰ ਸਮੁੱਚੇ ਸੰਸਾਰ ਨੂੰ ਇਸ ਨਾਲ ਦੋ ਚਾਰ ਹੋਣਾ ਪਵੇਗਾ। ਪਰ ਉਦੋਂ 'ਆਜ਼ਾਦ' ਦੁਨੀਆ ਨੇ ਖਤਰੇ ਦੀ ਭਿਆਨਕਤਾ ਨੂੰ ਪਛਾਨਣ ਦੀ ਬਜਾਏ 'ਨਿਰਪੱਖਤਾ' ਦੀ ਢੁਚਰ ਡਾਹ ਦਿੱਤੀ। ਅਣਗਿਣਤ ਕੌਮਾਂ ਦੇ ਹਜ਼ਾਰਾਂ ਬੇਮਿਸਲ ਲੋਕ ਸਪੇਨ ਵਿਚ ਫਾਸ਼ਿਜ਼ਮ ਨੂੰ ਠੱਲ ਪਾਉਣ ਲਈ ਖਾਲੀ ਹੱਥੀਂ ਦੀਵਾਨਾ-ਵਾਰ ਜੂਝਦੇ ਰਹੇ ਪਰ ਆਖਿਰ ਕਦ ਤਕ ? ਸਪੇਨ ਦਾ ਖ਼ੂਨ ਹੋ ਗਿਆ।

ਜਿਹਨਾਂ ਅਖੌਤੀ ਜਮਹੂਰੀਅਤਾਂ ਨੇ ਉਦੋਂ ਸਪੇਨ ਨੂੰ ਦਰੜਕੇ ਲੰਘ ਰਹੇ ਫਾਸਿਸ਼ਟ ਟੈਂਕਾਂ, ਤੇ ਪੁਰਅਮਨ ਸ਼ਹਿਰਾਂ, ਸਕੂਲਾਂ ਤੇ ਹਸਪਤਾਲਾਂ ਉਤੇ ਅੱਗ ਵਰ੍ਹਾਉਂਦੇ ਫਾਸ਼ਿਸਟ ਬੰਬਾਰ ਜਹਾਜ਼ਾਂ ਵਲੋਂ ਅੱਖਾਂ ਮੀਟੀਆਂ, ਕੁਝ ਹੀ ਸਾਲ ਬਾਅਦ ਉਹਨਾਂ ਦੀ ਆਪਣੀ ਧਰਤੀ ਵੀ ਉਹਨਾਂ ਫਾਸ਼ਿਸਟ ਟੈਂਕਾਂ ਦੇ ਭਾਰ ਹੇਠ ਕੰਬਣ ਲਗੀ ਤੇ ਉਹਨਾਂ ਦੇ ਖ਼ੂਬਸੂਰਤ ਸ਼ਹਿਰਾਂ ਦੀਆਂ ਸੜਕਾਂ ਫਾਸ਼ਿਸਟ ਬੰਬਾਰੀ ਨਾਲ ਪੁਰਜ਼ੇ ਪੁਰਜ਼ੇ ਹੋਏ ਬੱਚਿਆਂ ਦੀਆਂ ਲਾਸ਼ਾਂ ਨਾਲ ਅੱਟ ਗਈਆਂ। ਮਨੁਖਤਾ ਨੂੰ ਸਪੇਨ ਵਲ ਬੇਨਿਆਜ਼ੀ ਵਰਤਣ ਦੀ ਜਿਹੜੀ ਸਜ਼ਾ ਭੁਗਤਣੀ ਪਈ, ਉਹ ਕਿੰਨੀ ਹੌਲਨਾਕ ਸੀ, ਇਸਦਾ

ਅੰਦਾਜ਼ਾ ਯੋਰਪ ਵਿਚ ਅਜੇ ਤਕ ਖੰਡਰ ਬਣੇ ਹੋਏ ਸ਼ਹਿਰਾਂ, ਹਿਟਲਰ ਦੇ ਨਜ਼ਰਬੰਦੀ ਕੈਂਪਾਂ, ਗੈਸ ਚੈਂਬਰਾਂ ਤੇ ਥਾਂ ਥਾਂ ਬਣੇ ਹੋਏ ਕਬਰਸਤਾਨਾਂ ਤੋਂ ਸਹਿਜੇ ਹੀ ਲੱਗ ਸਕਦਾ ਹੈ।

ਸਪੇਨ ਦੀ ਖਾਨਾਜੰਗੀ ਤੋਂ ਲੈਕੇ ਦੂਸਰੀ ਸੰਸਾਰ ਜੰਗ ਤਕ ਦੀ ਦਿਲਖਰਾਸ਼ ਕਹਾਣੀ ਦਾ ਅਲਮਨਾਕ ਪਹਿਲੂ ਇਹ ਹੈ ਕਿ ਇਹ ਅਜੇ ਖਤਮ ਨਹੀਂ ਹੋਈ ਜਾਪਦੀ। ਐਟਮੀ ਜੰਗ ਦੇ ਪਰਛਾਵੇਂ ਫੇਰ ਮੰਡਲਾ ਰਹੇ ਹਨ। ਜਰਮਨ ਵਿਚ ਫੇਰ ਉਹੀ ਫਾਸ਼ਿਸਟ ਅੱਗੇ ਲਿਆਂਦੇ ਤੇ ਹਥਿਆਰਬੰਦ ਕੀਤੇ ਜਾ ਰਹੇ ਹਨ, ਜਿਹਨਾਂ ਦੇ ਜੁਰਮਾਂ ਦੀ ਗਿਣਤੀ ਕਰਨੀ ਮੁਹਾਲ ਹੈ। ਅਮਰੀਕਾ ਵਿਚੋਂ ਮਨੁਖਤਾ ਵਲ ਉਸੇ ਤੁਅਸਬ, ਹਕਾਰਤ ਤੇ ਨਫਰਤ ਦਾ ਸੇਕ ਉਠ ਰਿਹਾ ਹੈ, ਜਿਹੜਾ ਇਕ ਵਾਰੀ ਅੱਧੀ ਦੁਨੀਆਂ ਨੂੰ ਸਾੜਕੇ ਤਬਾਹ ਕਰ ਚੁੱਕਾ ਹੈ।

ਇਸੇ ਲਈ ਅੱਜ ਮਨੁੱਖਤਾ ਨੂੰ ਵਧ ਰਹੇ ਖਤਰਿਆਂ ਵਲੋਂ ਬੇਦਾਰ ਕਰਨ ਲਈ ਸਪੇਨ ਦੀ ਖਾਨਾਜੰਗੀ ਤੋਂ ਲੈਕੇ ਦੂਸਰੀ ਸੰਸਾਰ ਜੰਗ ਤਕ ਦੀ ਕਹਾਣੀ ਯਾਦ ਕਰਾਉਣੀ ਜ਼ਰੂਰੀ ਹੈ। ਸਾਹਿਤ ਦੇ ਖੇਤਰ ਵਿਚ ਇਹ ਫਰਜ਼ ਜਰਮਨੀ ਦੇ ਪਰਕਾਸ਼ਨ ਅਦਾਰੇ 'ਸੈਵਨ ਸੀਜ਼' (ਸੱਤ ਸਮੁੰਦਰ) ਨਾਲੋਂ ਜ਼ੋਰਦਾਰ ਢੰਗ ਨਾਲ ਸ਼ਾਇਦ ਹੀ ਕੋਈ ਨਿਭਾਅ ਰਿਹਾ ਹੋਵੇ।

ਇਹ ਅਦਾਰਾ ਉਹਨਾਂ ਸ਼ਾਹਕਾਰਾਂ ਨੂੰ ਫੇਰ ਸਾਹਮਣੇ ਲਿਆ ਰਿਹਾ ਹੈ ਜਿਹੜੇ ਇਹਨਾਂ ਮਹਾਨ ਤੇ ਲਹੂ ਲਿਬੜੀਆਂ ਘਟਨਾਵਾਂ ਵਿਚੋਂ ਤਰਾਸ਼ੇ ਗਏ ਹਨ। ਇਹਨਾਂ ਨਾਵਲਾਂ ਨੂੰ ਪੜ੍ਹੇ ਬਿਨਾਂ ਸ਼ਾਇਦ ਅਸੀਂ ਮਨੁਖੀ ਭਾਵਾਂ ਦੇ ਪੈਰਾਏ ਵਿਚ ਇਹਨਾਂ ਘਟਨਾਵਾਂ ਨੂੰ ਨਹੀਂ ਸਮਝ ਸਕਦੇ।

ਇਸ ਗੱਲ ਦਾ ਸਾਨੂੰ ਅਮਰੀਕੀ ਲਿਖਾਰੀਆਂ ਐਲਵਾ ਬੈਸੀ ਤੇ ਸਟੀਵੀ ਨੈਲਸਨ ਦੀਆਂ ਆਪ ਬੀਤੀਆਂ 'ਮੈਨ ਇਨ ਬੈਟਲ' ਤੇ 'ਵਾਲੰਟੀਅਰਜ਼' ਪੜ੍ਹ ਕੇ ਹੀ ਪਤਾ ਲੱਗ ਸਕਦਾ ਹੈ ਕਿ ਸੱਤ ਸਮੁੰਦਰ ਤਰਕੇ ਸਪੇਨ ਵਿਚ ਲੜਨ ਲਈ ਗਏ ਲੋਕ ਕੌਣ ਸਨ, ਉਹ ਕੀ ਆਦਰਸ਼ ਲੈਕੇ ਗਏ ਸਨ, ਉਹਨਾਂ ਕਿਸ ਤਰ੍ਹਾਂ ਨਿਰੋਲ ਆਪਣੇ ਇਰਾਦੇ ਦੀ ਮਜ਼ਬੂਤੀ ਤੇ ਵਿਸ਼ਵਾਸ਼ਾਂ ਦੀ ਦ੍ਰਿੜ੍ਹਤਾ ਦੇ ਸਹਾਰੇ ਕਈ ਮਹੀਨਿਆਂ ਤਕ ਮਾਰੂ ਹਥਿਆਰਾਂ ਨਾਲ ਲੈਸ ਤਾਕਤਵਰ ਦੁਸ਼ਮਣ ਨੂੰ ਠੱਲ ਪਾਈ ਰਖੀ। ਪਛਮੀ ਦੇਸ਼ਾਂ ਦੇ ਪਿੱਠ ਦੇਣ ਕਾਰਨ ਸਪੇਨ ਦੇ ਹਰ ਕਿਸਾਨ, ਹਰ ਮਜ਼ਦੂਰ, ਹਰ ਜਮਹੂਰੀਅਤ ਪਸੰਦ ਆਦਮੀ ਨੂੰ ਵਿਅਕਤੀਗਤ ਤੌਰ ਤੇ ਕਿੰਨ੍ਹਾਂ ਜ਼ੁਲਮਾਂ ਦਾ ਸ਼ਿਕਾਰ ਹੋਣਾ ਪਿਆ, ਇਹ ਵੀ ਤੁਹਾਨੂੰ ਇਹਨਾਂ ਆਪ ਬੀਤੀਆਂ ਨਾਲੋਂ ਵਧ ਹਿਲਾ ਦੇਣ ਵਾਲੇ ਢੰਗ ਨਾਲ ਸ਼ਾਇਦ ਹੋਰ ਕੋਈ ਦਸਤਾਵੇਜ਼ ਦੱਸ ਸਕੇ। ਇਹਨਾਂ ਦੋਹਾਂ ਆਪ ਬੀਤੀਆਂ ਵਿਚ ਤੁਹਾਨੂੰ ਵੱਖ ਵੱਖ ਕੌਮਾਂ ਦੇ ਅਜਿਹੇ ਬੇਓੜਕ ਲੋਕ ਮਿਲਣਗੇ, ਜਿਹੜੇ ਸਾਧਾਰਨ ਜ਼ਿੰਦਗੀ ਵਿਚ ਸਾਧਾਰਨ ਮਨੁਖ ਸਨ, ਪਰ ਜਿਹਨਾਂ ਇਸ ਅਸਾਧਾਰਨ ਲੜਾਈ ਵਿਚ ਲਾਮਿਸਾਲ ਦਲੇਰੀ ਦਾ ਮੁਜ਼ਾਹਰਾ ਕਰਕੇ ਇਤਿਹਾਸ ਤੋਂ ਇਹ ਫੈਸਲਾ ਲੈ ਲਿਆ ਕਿ ਫਾਸ਼ਿਜ਼ਮ ਦੀ ਜਿੱਤ ਦਾਇਮੀ ਨਹੀਂ।

ਤੇ ਜੇ ਤੁਸੀਂ ਇਹ ਜਾਨਣਾ ਚਾਹੁੰਦੇ ਹੋ ਕਿ ਫਾਸ਼ਿਸਟ ਜਰਮਨੀ ਵਲੋਂ ਫਰਾਂਕੋ ਦੀ ਮਦਦ ਲਈ ਭੇਜੇ ਗਏ ਆਦਮੀ ਕਿਹੋ ਜਹੇ ਸਨ ਤਾਂ ਤੁਹਾਨੂੰ ਉਹਨਾਂ ਨਾਲ ਜਰਮਨ ਲਿਖਾਰੀ ਬੋਡੋ ਉਸੇ ਆਪਣੇ ਨਾਵਲ 'ਲੈਫਟੀਨੈਂਟ ਬਰਟਰਮ' ਵਿਚ ਮਿਲਾ ਦੇਏਗਾ। ਇਹ ਲੋਕ ਲੈਫਟੀਨੈਂਟ ਹਰਟਰਨੈਕ ਵਰਗੇ ਸਨ, ਜਿਹਨਾਂ ਦੇ ਨਜ਼ਦੀਕ ਜੰਗ ਸਭ ਤੋਂ ਵੱਡਾ ਉਦੇਸ਼ ਸੀ। ਇਕ ਥਾਂ ਉਹ ਆਖਦਾ ਹੈ, 'ਕੀ ਅਸੀਂ ਉਸਦੇ ਲਈ ਤਿਆਰੀ ਨਹੀਂ ਕਰ ਰਹੇ, ਜੋ ਕੁਝ ਵਾਪਰਨ ਵਾਲਾ ਹੈ? ਆਖਰ ਉਹ

ਮਹਾਨ ਗੱਲ ਕੀ ਹੈ, ਜਿਸ ਦਾ ਜਰਮਨੀ ਪ੍ਰਤੀਕ ਹੋਵੇਗਾ। ਅਸੀਂ ਆਪਣੇ ਸਮੇਂ ਦੀਆਂ ਨਿਸ਼ਾਨੀਆਂ ਸਮਝਦੇ ਹਾਂ। ਅਸੀਂ ਇਸ ਉਤੇ ਆਪਣੀ ਮੋਹਰ ਲਾ ਰਹੇ ਹਾਂ। ਹਰ ਸਮਾਜੀ ਪੱਖ ਦਾ ਇਕ ਹੀ ਨਿਸ਼ਾਨਾ ਹੈ, ਇਕ ਹੀ ਮਤਲਬ ਹੈ—ਜੰਗ। ਜੰਗ ਸਾਡੀ ਜ਼ਿੰਦਗੀ ਦਾ ਸਾਂਝਾ ਉਦੇਸ਼ ਹੈ।'

ਜਦੋਂ ਇਹ ਫਿਲਾਸਫੀ ਸਪੇਨ ਵਿਚ ਸਪੇਨ ਦੇ ਲੋਕਾਂ ਦੇ ਖਿਆਲ ਅਮਲ ਵਿਚ ਲਿਆਂਦੀ ਜਾ ਰਹੀ ਸੀ ਤਾਂ ਇਸਦੀ ਨੰਗੀ ਨਿਰਲੱਜ ਹੈਵਾਨੀਅਤ ਵੇਖਕੇ ਉਹਨਾਂ ਦਾ ਸਾਥੀ ਸਟਰਨੇਕ 'ਸਾਥੀ ਪਾਗਲੋ!' ਚੀਖ ਉਠਿਆ ਤੇ ਪਾਗਲ ਹੋ ਗਿਆ। ਜ਼ਾਵਿਲਸਕੀ ਫਰਾਰ ਹਾਸਲ ਕਰਨ ਲਈ ਮਰ ਗਿਆ, ਏਥੋਂ ਤਕ ਕਿ ਲੈਫਟੀਨੈਂਟ ਹਰਟਰਨੇਕ ਦਾ ਉਪਾਸ਼ਕ ਲੈਫਟੀਨੈਂਟ ਬਰਟਰਮ ਵੀ ਉਸਦੀ ਫਿਲਾਸਫੀ ਤੋਂ ਏਨਾ ਵਾਹਿਸਜ਼ਦਾ ਹੋ ਗਿਆ ਕਿ ਜਦੋਂ ਉਸਦੇ ਬੰਬਾਰ ਜਹਾਜ਼ ਨੂੰ ਸਪੇਨ ਰੀਪਬਲਿਕ ਦੀ ਰਾਖੀ ਲਈ ਲੜ ਰਹੀਆਂ ਫੌਜਾਂ ਦੇ ਮੋਰਚਿਆਂ ਉਤੇ ਉਡਦੇ ਨੂੰ ਗੋਲੀ ਲੱਗੀ ਤਾਂ ਉਸਨੇ ਵੀ ਚੈਨ ਦਾ ਸਾਹ ਲਿਆ। ਤੇ ਜਰਮਨ ਦੇ ਉਹ ਲੋਕ ਵੀ ਸਨ ਜਿਹੜੇ ਆਪਣੀ ਕੌਮ ਦੇ ਜਬਰ ਨੂੰ ਕਿੱਤਾ ਬਣਾ ਲੈਣ ਉਤੇ ਸ਼ਰਮਸਾਰ ਸਨ

ਇਹ ਹੀਨ ਵਰਗੇ ਲੋਕ ਸਨ ਜਿਹੜੇ ਸਪੇਨ ਵਲੋਂ ਹੋ ਕੇ ਲੜੇ ਤੇ ਜਿਹਨਾਂ ਫਾਸ਼ਿਜ਼ਮ ਦੇ ਪੈਗ਼ੰਬਰਾਂ ਨੂੰ ਵੰਗਾਰਿਆ, 'ਤੁਸੀਂ ਲਹੂ ਡੋਲ੍ਹਦੇ ਹੋ, ਤੁਸੀਂ ਲੋਕਾਂ ਨੂੰ ਹੈਵਾਨਾਂ ਵਾਂਗ ਜਿਊਣਾ ਸਿਖਾਉਂਦੇ ਹੋ, ਤੁਸੀਂ ਫਾਂਸੀਆਂ ਉਤੇ ਲਟਕਾਉਂਦੇ ਹੋ, ਸਿਰ ਕਲਮ ਕਰਦੇ ਹੋ। ਤੇ ਹੁਣ ਤੁਸੀਂ ਉਹ ਸਭ ਕੁਝ ਸਾਰੇ ਸੰਸਾਰ ਵਿਚ ਲਿਆਉਣਾ ਚਾਹੁੰਦੇ ਹੋ ਜੋ ਕੁਝ ਤੁਸਾਂ ਸਿਖਿਆ ਹੈ। ਤੁਸੀਂ ਸੰਸਾਰ ਭਰ ਨੂੰ ਕੈਦ ਬਣਾ ਦੇਣਾ ਚਾਹੁੰਦੇ ਹੋ। ਇਹ ਹੈ ਤੁਹਾਡੀ ਜੰਗ ਦਾ ਮਕਸਦ। ਪਰ ਇਹ ਗੱਲ ਮੈਂ ਤੁਹਾਨੂੰ ਦੱਸ ਦਿਆਂ, ਅਸੀਂ ਇਹ ਸਭ ਕੁਝ ਨਹੀਂ ਵਾਪਰਨ ਦਿਆਂਗੇ। ਅਸੀਂ ਇਹ ਨਹੀਂ ਵਾਪਰਨ ਦਿਆਂਗੇ, ਜਦੋਂ ਤਕ ਅਸੀਂ ਜਿਊਂਦੇ ਹਾਂ, ਤੁਸੀਂ ਚੈਨ ਨਾਲ ਨਹੀਂ ਰਹਿ ਸਕੋਗੇ। ਅਸੀਂ ਤੁਹਾਨੂੰ ਖਤਮ ਕੀਤੇ ਤੋਂ ਬਿਨਾਂ ਆਰਾਮ ਨਹੀਂ ਕਰਾਂਗੇ।'

ਪਰ ਜਰਮਨੀ ਵਿਚ ਅਜਿਹੇ ਲੋਕ ਬਹੁਤ ਘੱਟ ਰਹਿ ਗਏ ਸਨ ਜਿਨ੍ਹਾਂ ਇਨਸਾਨੀਅਤ ਤੇ ਇਨਸਾਫ ਦਾ ਦਾਮਨ ਨਹੀਂ ਛਡਿਆ। ਫਾਸ਼ਿਜ਼ਮ ਦਾ ਦਿਲਾਂ ਤੇ ਦਿਮਾਗਾਂ ਵਿਚ ਜ਼ਹਿਰ ਘੋਲਣ ਦਾ ਤਰੀਕਾ ਏਨਾ ਵਿਆਪਕ, ਏਨਾ ਮੁਕੰਮਲ, ਏਨਾ ਬੇਕਿਰਕ ਸੀ ਕਿ ਉਸਨੇ ਇਕ ਜਿਊਂਦੀ ਕੌਮ ਨੂੰ ਜਨੂੰਨੀਆਂ ਤੇ ਜਾਬਰਾਂ ਦੀ ਕੌਮ ਵਿਚ ਬਦਲ ਦਿੱਤਾ। ਪਰ ਜੇ ਉਹ ਸਾਰੇ ਬਾਜ਼ਮੀਰ ਲੋਕ, ਜਿਨ੍ਹਾਂ ਵਿਚੋਂ ਬਹੁਤਿਆਂ ਨੂੰ ਬਾਅਦ ਵਿਚ ਕਨਸੈਂਟਰੇਸ਼ਨ ਕੈਂਪਾਂ ਵਿਚ ਬੰਦ ਹੋਣਾ ਪਿਆ, ਖਤਰੇ ਦੇ ਪੈਦਾ ਹੁੰਦਿਆਂ ਹੀ ਇਸਦੀ ਗੰਭੀਰਤਾ ਨੂੰ ਪਛਾਣ ਲੈਂਦੇ ਤਾਂ ਹੋ ਸਕਦਾ ਸੀ ਜਰਮਨੀ ਆਪਣੇ ਲਈ ਏਨੀ ਕਾਲਖ ਖੱਟਣ ਤੋਂ ਬਚ ਜਾਂਦਾ। ਬਦ ਕਿਸਮਤੀ ਨਾਲ ਜਦੋਂ ਅਜਿਹੇ ਲੋਕਾਂ ਨੂੰ ਖਤਰੇ ਦੀ ਗੰਭੀਰਤਾ ਦਾ ਅਹਿਸਾਸ ਹੋਇਆ, ਉਦੋਂ ਹਾਲਤ ਉਹਨਾਂ ਦੇ ਬੱਸ ਤੋਂ ਬਾਹਿਰ ਹੋ ਚੁੱਕੀ ਸੀ। ਅਲਬਰਟ ਮਾਲਟਜ਼ ਦਾ ਨਾਵਲ 'ਕਰਾਸ ਐਂਡ ਦੀ ਐਰੋ'' ਅਜਿਹੇ ਹੀ ਆਦਮੀ ਵਿਲੀ ਵੈਗਲਰ ਦੀ ਕਹਾਣੀ ਹੈ। ਵਿਲੀ ਨੂੰ ਬਹੁਤ ਦੇਰ ਬਾਅਦ ਅਹਿਸਾਸ ਹੋਇਆ ਕਿ ਉਸਨੇ ਇਹਨਾਂ ਦਿਨਾਂ ਵਿਚ ਵੀ ''ਜ਼ਿੰਦਗੀ ਜਿਸ ਰੂਪ ਵਿਚ ਆਏ ਮਾਣੋ'' ਦੀ ਅਪਣੀ ਫਿਲਾਸਫੀ ਨਾਲ ਚੰਬੜੇ ਰਹਿ ਕੇ ਕਿੰਨੀ ਭੁਲ ਕੀਤੀ ਸੀ, ਜਦੋਂ ਉਸਦਾ ਦੋਸਤ ਕਾਰਲ ਤੇ ਉਸ ਵਰਗੇ ਹੋਰ ਅਣਗਿਣਤ ਲੋਕ ਜਰਮਨੀ ਦੇ ਸ਼ਹਿਰਾਂ ਦੀਆਂ ਗਲੀਆਂ ਵਿਚ ਫਾਸ਼ਿਸਟ ਗੁੰਡਿਆਂ ਨਾਲ ਟੱਕਰਾਂ ਲੈਂਦੇ ਸਨ।

ਸਿਰਫ ਅਠਤਾਲੀ ਘੰਟੇ ਦੇ ਸੰਖੇਪ ਜਿਹੇ ਵਕਫੇ ਵਿਚ ਵਾਪਰਨ ਵਾਲੀਆਂ ਘਟਨਾਵਾਂ ਉਤੇ ਅਧਾਰਤ ਇਹ ਨਾਵਲ ਜਰਮਨੀ ਵਿਚ ਵਾਪਰ ਰਹੇ ਉਸ ਜ਼ਹਿਰੀਲੇ ਤੇ ਰੋਗੀ ਮਾਹੌਲ ਉਤੇ ਰੋਸ਼ਨੀ ਪਾਉਂਦਾ ਹੈ ਜਿਸ ਵਿਚ ਵਿਲੀ ਵਰਗੇ ਸਿਆਸਤ ਵਿਚ ਕੋਈ ਦਿਲਚਸਪੀ ਨਾ ਲੈਣ ਵਾਲੇ ਈਮਾਨਦਾਰ ਲੋਕਾਂ ਲਈ ਜਰਮਨ ਕੌਮ ਦਾ ਫਰਦ ਬਣੇ ਰਹਿਣਾ ਅਜ਼ਾਬ ਹੋ ਗਿਆ ਸੀ। ਤੇ ਵਿਲੀ ਵੈਗਲਰ, ਜਿਸਨੂੰ ਕੁਝ ਦਿਨ ਪਹਿਲਾਂ ਜੰਗੀ ਹਥਿਆਰ ਬਣਾਉਣ ਵਾਲੇ ਕਾਰਖਾਨੇ ਵਿਚ ਚੰਗਾ ਕਾਮਾ ਹੋਣ ਕਰਕੇ ਫਾਸ਼ਿਸਟਾਂ ਨੇ ਉਚੇਚੇ ਤੌਰ ਤੇ ਸਨਮਾਨਿਆ ਸੀ, ਆਪਣੇ ਰੂਹ ਉਤੇ ਆਪਣੀ ਕੌਮ ਦੇ ਜੁਰਮਾਂ ਦਾ ਪਹਾੜ ਜਿੱਡਾ ਭਾਰ ਨਾਂ ਬਰਦਾਸ਼ਤ ਕਰ ਸਕਿਆ ਤੇ ਇਕ ਰਾਤ ਉਸਨੇ ਲੰਘਦੇ ਬਰਤਾਨਵੀ ਬੰਬਾਰ ਜਹਾਜ਼ਾਂ ਨੂੰ ਜੰਗਲ ਉਹਲੇ ਲੁਕੇ ਹੋਏ ਹਥਿਆਰਸਾਜ਼ੀ ਦੇ ਕਾਰਖਾਨੇ ਦਾ ਪਤਾ ਦੇਣ ਲਈ ਉਸ ਵਲ ਘਾਹ ਫੂਸ ਨੂੰ ਤੀਰ ਦੀ ਸ਼ਕਲ ਵਿਚ ਚਿਣਕੇ ਅੱਗ ਲਾ ਦਿੱਤੀ।

ਅੱਗ ਲਾਉਂਦੇ ਹੋਇਆਂ ਉਹ ਗੋਲੀ ਨਾਲ ਜ਼ਖਮੀ ਹੋ ਗਿਆ। ਹੋਸ਼ ਵਿਚ ਆਉਣ ਤੋਂ ਬਾਅਦ ਉਹ ਪਾਗਲ ਕਰ ਦੇਣ ਵਾਲੀ ਪੀੜ ਦੇ ਬਾਵਜੂਦ ਦੜ ਵੱਟਕੇ ਬਾਰਾਂ ਘੰਟੇ ਤਕ ਬਰਤਾਨਵੀ ਬੰਬਾਰਾਂ ਦੀ ਉਡੀਕ ਕਰਦਾ ਰਿਹਾ। ਤੇ ਜਦੋਂ ਕਾਰਖਾਨੇ ਉਤੇ ਪਹਿਲਾ ਬੰਬ ਡਿਗਿਆ ਤਾਂ ਉਸਨੂੰ ਜਾਪਿਆ ਜਿਵੇਂ ਮਣਾਂ ਮੂੰਹੀਂ ਭਾਰ ਉਸ ਦੇ ਮਨ ਤੋਂ ਲਹਿ ਗਿਆ ਹੋਵੇ।

ਉਸ ਵਾਂਗ ਹੋਰ ਵੀ ਕਈ ਲੋਕ ਸਨ। ਜਿਹੜੇ ਆਪੋ ਆਪਣੀ ਥਾਂ ਖਾਮੋਸ਼ੀ ਨਾਲ ਫਾਸ਼ਿਜ਼ਮ ਉਤੇ ਸੱਟਾਂ ਮਾਰਨ ਦੀ ਕੋਸ਼ਿਸ਼ ਕਰਦੇ ਰਹੇ। ਉਹਨਾਂ ਵਿਚੋਂ ਇਕ ਸਾਊ ਤੇ ਨਰਮ ਦਿਲ ਪਾਦਰੀ ਫਾਰਸ਼ ਸੀ ਜਿਸਨੂੰ ਫਾਸ਼ਿਸਟਾਂ ਨੇ ਕੁੱਤਾ ਬਣਾਕੇ ਫਿਰਾਇਆ ਕਿਉਂਕਿ ਉਸਨੇ ਗਿਰਜੇ ਵਾਅਜ਼ ਕਰਦਿਆਂ ਡਿਕਟੇਟਰ-ਸ਼ਿਪ ਨੂੰ ਖੁਦਾਈ ਨਿਜ਼ਮਾਂ ਦੇ ਉਲਟ ਦਸਿਆ ਸੀ। ਉਹਨਾਂ ਵਿਚ ਡਾਕਟਰ ਜ਼ੇਡਰ ਸੀ ਜਿਹੜਾ ਆਪਣੀ ਤਲਖੀ, ਅਪਣੇ ਜ਼ਖਮ ਖੁਰਦਾ ਦਿਲ ਨੂੰ ਮੂਰਖਾਂ ਵਾਂਗ ਹੱਸਕੇ ਲੁਕੋਈ ਰੱਖਦਾ ਸੀ।

ਲੋਕਾਂ ਦੇ ਇਰਾਦਿਆਂ ਸਾਹਮਣੇ ਫਾਸ਼ਿਜ਼ਮ ਬੇਬੱਸ ਸੀ। ਕਨਸਟੈਂਰੇਸ਼ਨ ਕੈਂਪਾਂ ਵਿਚ ਫਾਸ਼ਿਸਟਾਂ ਨੇ ਲੋਕਾਂ ਨੂੰ ਭੁਖੇ ਮਾਰਿਆ, ਤਸੀਹੇ ਦਿਤੇ, ਇਸ ਦੇ ਬਾਵਜੂਦ ਉਹ ਲੋਕਾਂ ਦੇ ਇਰਾਦੇ ਨਾਂ ਭੰਨ ਸਕੇ। "ਨੇਕਡ ਅਮਾਂਗ ਦਾ ਵੁਲਵਜ਼" ਇਕ ਅਜਿਹੇ ਨਜ਼ਰਬੰਦੀ ਕੈਂਪ ਦੀ ਕਹਾਣੀ ਹੈ ਜਿਸ ਵਿਚ ਕੈਦ ਕਈ ਕੌਮੀਅਤਾਂ ਦੇ ਲੋਕਾਂ ਨੇ ਕੈਂਪ ਦੇ ਅੰਦਰ ਗੈਰ ਕਾਨੂੰਨੀ ਤੌਰ ਤੇ ਲਿਆਂਦੇ ਗਏ ਇਕ ਬੱਚੇ ਦੀ ਰਾਖੀ ਤੇ ਪਾਲਨਾ ਨੂੰ ਆਪਣਾ ਸਾਂਝਾ ਉਦੇਸ਼ ਬਣਾਇਆ ਤੇ ਇਹ ਕੋਈ ਸੌਖੀ ਗੱਲ ਨਹੀਂ। ਇਸਦਾ ਨਤੀਜਾ ਸਮੁੱਚੇ ਕੈਂਪ ਨੂੰ ਕਤਲੇਆਮ ਵਿਚ ਵੀ ਨਿਕਲ ਸਕਦਾ ਸੀ। ਇਸਦਾ ਮਤਲਬ ਖੁਲ੍ਹੀ ਬਗਾਵਤ ਸੀ। ਫੇਰ ਵੀ ਕੈਂਪ ਦੇ ਲੋਕ ਉਠੇ ਤੇ ਉਹਨਾਂ ਫਾਸ਼ਿਸਟ ਜਬਰ ਨੂੰ ਬੇਬਸ ਕਰ ਦਿਤਾ ਤੇ ਫਾਸ਼ਿਸਟ ਅਧਿਕਾਰੀਆਂ ਨੂੰ ਕੰਬਾ ਦਿਤਾ।

ਇਹ ਕਹਾਣੀ ਸ਼ਾਇਦ ਸਟੀਫਨ ਹਾਈਮ ਦੇ ਨਾਵਲ "ਕਰੂਸੇਡਰਜ਼" ਤੋਂ ਬਿਨਾਂ ਨਾ ਮੁਕੰਮਲ ਹੀ ਜਾਪੇਗੀ।

ਸਟੀਫਨ ਹਾਈਮ ਦਾ ਨਾਵਲ ਦੂਸਰੀ ਸੰਸਾਰ ਜੰਗ ਵਿਚ ਹਿੱਸਾ ਲੈਣ ਵਾਲੇ ਅਮਰੀਕਨਾਂ ਬਾਰੇ ਹੈ। ਇਹਨਾਂ ਅਮਰੀਕਨਾਂ ਵਿਚ ਇਕ ਪਾਸੇ ਸਾਰਜੈਂਟ ਬਿੰਗ, ਥੋਰਪ, ਟਲੋਚੀਅਨ, ਲੈਫਟੀਨੈਂਟ ਯੇਟਸ, ਕੈਪਟਨ ਟਰਾਏ ਤੇ ਕਰਨਲ ਡੀਵਿਟ ਵਰਗੇ ਲੋਕ ਸਨ, ਜਿਹਨਾਂ ਨੂੰ ਫਾਸ਼ਿਜ਼ਮ ਦੇ ਖਿਲਾਫ

ਸਖਤ ਨਫਰਤ ਸੀ ਤੇ ਉਹ ਜਾਨਾਂ ਹੂਲਕੇ ਲੜੇ । ਪਰ ਉਹਨਾਂ ਵਿਚੋਂ ਇਸ ਸਵਾਲ ਦਾ ਜਵਾਬ ਕਿਸੇ ਕੋਲ ਨਹੀਂ ਸੀ ਕਿ ਫਾਸ਼ਿਜ਼ਮ ਨੂੰ ਤਬਾਹ ਕਰਨ ਤੋਂ ਬਾਅਦ ਉਹ ਜਰਮਨ ਕੌਮ ਨੂੰ ਕਿਹੜੀ ਫਿਲਾਸਫੀ, ਕਿਹੜਾ ਆਦਰਸ਼ ਦੇਣਗੇ ?

ਦੂਸਰੇ ਪਾਸੇ ਡੋਨਡੇਲੇ. ਕੈਪਟਨ ਲੂਮਿਸ ਤੇ ਮੇਜਰ ਵਿਲੋਬੀ ਵਰਗੇ ਲੋਕ ਸਨ ਜਿਹੜੇ ਜੰਗ ਨੂੰ ਜ਼ਿੰਦਗੀ ਦੇ ਹੋਰਨਾਂ ਕਾਰੋਬਾਰਾਂ ਵਾਂਗ ਇਕ ਕਾਰੋਬਾਰ ਸਮਝਦੇ ਸਨ । ਇਸ ਕਾਰੋਬਾਰ ਵਿਚੋਂ ਵਧ ਤੋਂ ਵਧ ਫਾਇਦਾ ਉਠਾਉਣ ਲਈ ਉਹ ਫਾਸ਼ਿਸਟਾਂ ਤਕ ਨਾਲ ਮਿਲਵਰਤਨ ਕਰਨ ਨੂੰ ਵੀ ਕੋਈ ਬੁਰੀ ਗਲ ਨਹੀਂ ਸਨ ਸਮਝਦੇ ਤੇ ਉਹ ਕਮਿਊਨਿਜ਼ਮ ਨੂੰ ਫਾਸ਼ਿਜ਼ਮ ਨਾਲੋਂ ਵੀ ਵਧ ਨਫਰਤ ਕਰਦੇ ਸਨ । ਕੁਝ ਕਰੈਚਰ ਵਰਗੇ ਲੋਕ ਸਨ ਜਿਹੜੇ ਅਮਰੀਕਨ ਜਮਹੂਰੀਅਤ ਦੀ ਹਕੀਕਤ ਪਛਾਣਦੇ ਸਨ ਤੇ ਆਪਣੇ ਆਲੇ ਦੁਆਲੇ ਵਾਪਰ ਰਹੇ ਘਿਨਾਉਣੇ ਵਾਕਿਆਤ ਉਤੇ ਤਲਖੀ ਨਾਲ ਮੁਸਕਰਾ ਛੱਡਦੇ ।

ਜ਼ਾਹਿਰ ਹੈ ਜਿਥੇ ਲੂਮਿਸ ਤੇ ਵਿਲੋਬੀ ਵਰਗੇ ਲੋਕ ਹੋਣ ਉਥੇ ਬਿਗ, ਯੇਟਸ ਤੇ ਟਰਾਏ ਵਰਗੇ ਲੋਕਾਂ ਲਈ ਸਮਾਉਣਾ ਮੁਸ਼ਕਿਲ ਹੋ ਜਾਂਦਾ ਹੈ ।

ਨਾਵਲ ਦੇ ਅੰਤ ਉਤੇ ਕਰਨਲ ਡੀਵਿਟ ਬਦਦਿਲ ਹੋਕੇ ਯੇਟਸ ਨੂੰ ਆਖਦਾ ਹੈ, "ਜੇ ਏਹੀ ਦੁਸ਼ਮਣ (ਫਾਸ਼ਿਜ਼ਮ) ਸਾਡੇ ਦੇਸ਼ ਨੂੰ ਜਿੱਤ ਗਿਆ ਤਾਂ ਮੇਰਾ ਅੰਜ਼ਾਮ ਵੀ ਕਨਸੈਂਟਰੇਸ਼ਨ ਕੈਂਪ ਹੀ ਹੋਵੇਗਾ ।" ਤੇ ਯੇਟਸ ਉਸਨੂੰ ਆਖਦਾ ਹੈ, "ਮੈਂ ਉਥੇ ਤੁਹਾਨੂੰ ਮਿਲਕੇ ਫਖ਼ਰ ਮਹਿਸੂਸ ਕਰਾਂਗਾ ।"

ਤੇ ਅੱਜ ਅਮਰੀਕਾ ਵਿਚ ਯੇਟਸ ਤੇ ਡੀਵਿਟ ਵਰਗੇ ਲੋਕ ਸਚਮੁੱਚ ਮੈਕਾਰਥੀਵਾਦ ਦੇ ਕਹਿਰ ਦਾ ਸ਼ਿਕਾਰ ਹਨ । ਇਹ ਠੀਕ ਹੈ ਅਮਰੀਕਾ ਵਿਚ ਅਜੇ ਕਨਸਟੈਂਰੇਸ਼ਨ ਕੈਂਪ ਨਹੀਂ ਬਣੇ, ਪਰ ਉਸਨੂੰ ਵੱਖਰੇ ਕੈਂਪ ਬਣਾਉਣ ਦੀ ਲੋੜ ਹੀ ਨਹੀਂ । ਬਰਟਰੰਡ ਰਸਲ ਦੇ ਕਹਿਣ ਅਨੁਸਾਰ ਅਮਰੀਕੀ ਹਾਕਮ ਸਮੁੱਚੇ ਅਮਰੀਕਾ ਨੂੰ "ਜ਼ਿਹਨੀ ਕਨਸੈਂਟਰੇਸ਼ਨ" ਬਣਾ ਰਹੇ ਹਨ ।

ਇਸ ਨਾਵਲ ਤੋਂ ਬਾਅਦ ਅੱਜ ਦੇ ਅਮਰੀਕਾ ਨੂੰ ਕੁਝ ਹੋਰ ਸਮਝਣ ਲਈ ਰਿੰਗ ਲਾਰਡਰ ਦਾ ਨਾਵਲ "ਐਕਸਟੈਸੀ ਆਫ ਓਵਨਮੀਰ" ਪੜ੍ਹ ਲੈਣਾ ਕਾਫੀ ਹੈ । ਇਸ ਨਾਵਲ ਜਿੰਨੀ ਭਰਪੂਰ ਤੇ ਖੁਭਵੀਂ ਤਨਜ਼ ਬਹੁਤ ਹੀ ਘੱਟ ਲਿਖੀ ਜਾਂਦੀ ਹੈ । ਇਹਨਾਂ ਆਪ ਬੀਤੀਆਂ ਤੇ ਨਾਵਲਾਂ ਵਿਚੋਂ ਹਰ ਇਕ ਆਪਣੀ ਥਾਂ ਸ਼ਾਹਕਾਰ ਹੈ, ਕਿਉਂਕਿ ਇਹਨਾਂ ਦੇ ਲਿਖਾਰੀ ਉਹ ਲੋਕ ਹਨ ਜਿਹੜੇ ਸਪੇਨ ਦੀ ਖਾਨਾਜੰਗੀ ਵਿਚ ਆਪ ਸ਼ਾਮਲ ਹੋਏ ਜਾਂ ਜਿਨ੍ਹਾਂ ਨੂੰ ਇਸ ਗੱਲ ਦਾ ਜ਼ਾਤੀ ਤਜਰਬਾ ਹੈ ਕਿ ਫਾਸ਼ਿਜ਼ਮ ਕੀ ਹੈ ?

"ਸੈਵਨਸੀਜ਼" ਦਾ ਅਦਾਰਾ ਜਿਥੇ ਸੰਸਾਰ ਨੂੰ ਫਾਸ਼ਿਜ਼ਮ ਦਾ ਮਕਰੂਹ ਚਿਹਰਾ ਫੇਰ ਯਾਦ ਕਰਾ ਰਿਹਾ ਹੈ ਉਥੇ ਵੱਖ ਵੱਖ ਦੇਸ਼ਾਂ ਦਾ ਬਿਹਤਰੀਨ ਸਾਹਿਤ ਛਾਪਕੇ ਕੌਮਾਂਤਰੀ ਭਰਾਤਰੀ ਭਾਵ ਨੂੰ ਵੀ ਤਕਵੀਅਤ ਦੇ ਰਿਹਾ ਹੈ ।

"ਸੈਵਨਸੀਜ਼" ਸ਼ਾਇਦ ਇਕੋ ਇਕ ਅਦਾਰਾ ਹੈ ਜਿਸਦੀ ਕਿਤਾਬਾਂ ਦੀ ਚੋਣ ਉਤੇ ਤੁਸੀਂ ਭਰੋਸਾ ਕਰ ਸਕਦੇ ਹੋ ।

— o —

# ਮਾਰਕਸਵਾਦੀ ਆਲੋਚਨਾ ਦੀ ਊਣਤਾਈ

● ਪ੍ਰੀਤਮ ਸਿੰਘ

"ਕੀ ਕਾਰਨ ਹੈ ਕਿ ਸਾਡੀ ਗਲਪ ਸਾਡੇ ਜੀਵਨ ਤੋਂ ਵਧੇਰੇ ਨਿਰਬਲ ਤੇ ਫਿੱਕੀ ਜਾਪਦੀ ਹੈ ! ਕੁਝ ਸਮਾਂ ਹੋਇਆ ਅਸੀਂ ਇਸ ਸਮੱਸਿਆ ਤੇ ਬਹਿਸ ਕਰ ਰਹੇ ਸਾਂ, ਪਰ ਕੋਈ ਵੀ ਉੱਤਰ ਨਹੀਂ ਦੇ ਸਕਿਆ। ਤੁਸੀਂ ਸਾਡੇ ਸੋਵੀਅਤ ਸਮਾਜ ਦਾ ਜ਼ਾਰਸ਼ਾਹੀ ਰੂਸ ਨਾਲ ਟਾਕਰਾ ਨਹੀਂ ਕਰ ਸਕਦੇ, ਪਰ ਫੇਰ ਵੀ ਉਦੋਂ ਮਹਾਨ ਪੁਸਤਕਾਂ ਲਿਖੀਆਂ ਗਈਆਂ। ਭਾਵੇਂ ਹੁਣ ਵੀ ਕੁਝ ਪੁਸਤਕਾਂ ਨੂੰ ਤੁਸੀਂ ਸੁਆਦ ਨਾਲ ਪੜ੍ਹ ਸਕਦੇ ਹੋ ਪਰ ਬਹੁਤੀਆਂ ਨੂੰ ਪੜ੍ਹ ਕੇ ਤੁਹਾਨੂੰ ਅਚੰਭਾ ਹੁੰਦਾ ਹੈ ਕਿ ਉਹ ਲਿਖੀਆਂ ਹੀ ਕਿਉਂ ਗਈਆਂ। ਹਰ ਸ਼ੈ ਆਪਣੇ ਸਥਾਨ ਤੇ ਜਾਪਦੀ ਹੈ, ਪਰ ਫੇਰ ਵੀ ਕਿਸੇ ਚੀਜ਼ ਦੀ ਘਾਟ ਚੁਭਦੀ ਹੈ। ਉਹਨਾਂ ਵਿਚ ਕੋਈ ਪਕੜ ਨਹੀਂ, ਉਹ ਤੁਹਾਡੇ ਦਿਲ ਵਿਚ ਨਹੀਂ ਲਹਿੰਦੀਆਂ, ਅਤੇ ਉਨ੍ਹਾਂ ਵਿਚਲੇ ਲੋਕ ਜ਼ਿੰਦਗੀ ਤੋਂ ਬਹੁਤ ਪਰੇਰੇ ਜਾਪਦੇ ਹਨ"

ਈਲੀਆ ਅਹਰਨਬਰਗ ਦੇ ਇਕ ਪਾਠਕ ਨੇ ਉਸ ਨੂੰ ਸ਼ਿਕਾਇਤ ਕੀਤੀ।

ਤੇ ਉਸਨੇ ਵੀ ਅਗੋਂ ਲਿਖਿਆ :

"ਇਹ ਪਹਿਲੀ ਵਾਰ ਨਹੀਂ ਕਿ ਅਜਿਹੀ ਰਾਏ ਦਾ ਪਰਗਟਾਵਾ ਕੀਤਾ ਗਿਆ ਹੋਵੇ।"

ਇਹ ਇਕ ਬੜੀ ਚਿੰਤਾਜਨਕ ਸਥਿਤੀ ਹੈ। ਰੂਸੀ ਸਾਹਿਤ ਦੀਆਂ ਰਿਵਾਇਤਾਂ ਬੜੀਆਂ ਸ਼ਾਨਦਾਰ ਹਨ। ਇਸਨੇ ਪੁਸ਼ਕਨ, ਗਗੋਲ, ਚੈਖੋਵ, ਟਾਲਸਟਾਏ ਅਤੇ ਗੋਰਕੀ ਜਿਹੇ ਮਹਾਨ ਸਾਹਿਤਕਾਰਾਂ ਨੂੰ ਜਨਮ ਦਿਤਾ। ਫੇਰ ਅਜੋਕੇ ਸਾਹਿਤ ਤੇ ਇਹ ਮੁਰਦਨੀ ਕਿਉਂ ?

ਪਰ ਇਹ ਸਥਿਤੀ ਕੇਵਲ ਰੂਸੀ ਸਾਹਿਤ ਤਕ ਹੀ ਸੀਮਤ ਨਹੀਂ, ਇਹ ਇਕ ਵਿਸ਼ਵ ਵਿਆਪੀ ਪ੍ਰਕਿਰਆ ਹੈ ਤੇ ਸਾਰੀ ਪ੍ਰਗਤਿਵਾਦੀ ਲਹਿਰ ਇਸਦੇ ਕਲਾਵੇ ਵਿਚ ਹੈ। ਇਸੇ ਲਈ ਇਹ ਅਵੱਸ਼ ਹੋ ਜਾਂਦਾ ਹੈ ਕਿ ਅਸੀਂ ਇਸ ਮੰਦ ਗਤੀ ਨੂੰ ਵਿਚਾਰ ਅਧੀਨ ਲਿਆਈਏ।

ਸਾਹਿਤ ਨੂੰ ਚਮਕਾਉਣ ਵਿਚ ਆਲੋਚਕ ਦਾ ਬੜਾ ਹੱਥ ਹੈ। ਉਸਦਾ ਕਰਤੱਵ ਹੈ, ਸਾਹਿਤਕ ਕਿਰਤ ਨੂੰ ਮਾਨਣ ਲਈ ਪਾਠਕਾਂ ਦੀ ਸਹਾਇਤਾ ਕਰਨਾ, ਸਾਹਿਤ ਰਸੀਆਂ ਦੇ ਸੋਹਜ ਸੁਆਦ ਨੂੰ ਨਿਖਾਰਨਾ, ਕਿਸੇ ਲੇਖਣੀ ਦੇ ਗੁਣ ਔਗਣ ਨੂੰ ਉਜਾਗਰ ਕਰਨਾ। ਇਸਦੇ ਨਾਲ ਹੀ ਇਹ ਵੀ ਫਰਜ਼ ਹੈ ਕਿ ਉਹ ਸਾਹਿਤਕਾਰ ਨੂੰ ਉਸ ਦੀਆਂ ਕਮਜ਼ੋਰੀਆਂ ਤੋਂ ਜਾਣੂ ਕਰਵਾਏ। ਉਸਨੂੰ ਆਪਣੀ ਕਲਾ ਨੂੰ

ਮਾਂਜਣ, ਪੋਚਣ ਤੇ ਲਿਸ਼ਕਾਉਣ ਲਈ ਮਜ਼ਬੂਰ ਕਰੇ। ਆਲੋਚਕ ਕਿਸੇ ਸਿਰਜਣਾ ਲਈ ਦਾਈ ਵਾਂਗ ਹੈ ਤੇ ਸਾਹਿਤਕਾਰ ਮਾਂ। ਸਪਸ਼ਟ ਹੈ ਕਿ ਜੇ ਦਾਈ ਹੀ ਅੱਲ੍ਹੜ ਤੇ ਨਾਦਾਨ ਹੋਵੇ ਤਾਂ ਉਹ ਬੱਚੇ ਦੀ ਜਾਨ ਲੇਵਾ ਸਿੱਧ ਹੋ ਸਕਦੀ ਹੈ ਜਾਂ ਆਪਣੀ ਅਗਿਆਨਤਾ ਕਾਰਨ ਬੱਚੇ ਦੇ ਸਰਵਸੱਥ ਨੂੰ ਨਸ਼ਟ ਕਰ ਸਕਦੀ ਹੈ ਜਿਸਦਾ ਖਮਿਆਜ਼ਾ ਬੱਚਾ ਤੇ ਜੱਚਾ ਦੋਨਾਂ ਨੂੰ ਹੀ ਭੁਗਤਣਾ ਪੈਂਦਾ ਹੈ।

ਪ੍ਰਗਤਿਵਾਦੀ ਲਹਿਰ ਦੇ ਵਿਗਠਨ ਦੇ ਕਈ ਕਾਰਨ ਹਨ। ਪਰ ਉਨ੍ਹਾਂ ਵਿਚੋਂ ਇਕ ਮਹੱਤਵ ਪੂਰਨ ਕਾਰਨ ਇਹ ਵੀ ਹੈ ਕਿ ਇਸ ਲਹਿਰ ਦੇ ਆਲੋਚਕਾਂ ਨੇ ਆਪਣੀ ਪੜਚੋਲ ਦੀ ਨੀਂਹ ਕੁਝ ਅਜਿਹੀਆਂ ਮਨੌਤਾਂ ਤੇ ਰੱਖੀ ਜੋ ਮੁਢੋਂ ਹੀ ਗਲਤ ਸਨ। ਇਸੇ ਕਾਰਨ ਉਨ੍ਹਾਂ ਗਲਤ ਨੀਹਾਂ ਤੇ ਉਸਰੀ ਹੋਈ ਇਮਾਰਤ ਵੀ ਬੇਢਬੀ ਹੁੰਦੀ ਗਈ। ਆਲੋਚਕ ਤਾਂ ਇਕ ਪਥ ਪ੍ਰਦਰਸ਼ਕ ਹੈ, ਜੇ ਪਥ ਪ੍ਰਦਰਸ਼ਕ ਹੀ ਰਾਹੋਂ ਖੁੰਝ ਜਾਵੇ ਤਾਂ ਉਸਦੀ ਅਗਵਾਈ ਸਵਿਕਾਰ ਕਰਨ ਵਾਲੇ ਰਾਹੀਆਂ ਤੋਂ ਮੰਜ਼ਲ ਤੇ ਪੁਜਣ ਦੀ ਆਸ ਕਰਨਾ ਹੀ ਫਜ਼ੂਲ ਹੈ।

ਇਸ ਵਿਚ ਕੋਈ ਸੰਦੇਹ ਦੀ ਗੁੰਜਾਇਸ਼ ਨਹੀਂ ਕਿ ਅਗਾਂਹ ਵਧੂ ਸਾਹਿਤ ਲਹਿਰ ਮਾਰਕਸਵਾਦ ਤੋਂ ਪ੍ਰੇਰਤ ਹੈ। ਇਸੇ ਕਰਕੇ ਇਸ ਲਹਿਰ ਦੇ ਆਲੋਚਕਾਂ ਨੇ ਮਾਰਕਸਵਾਦ ਦੇ ਸਿਧਾਂਤਾਂ ਨੂੰ ਹੀ ਆਪਣੀ ਆਲੋਚਨਾ ਦੀ ਆਧਾਰ-ਸ਼ਿਲਾ ਬਣਾਇਆ ਹੈ। ਮਾਰਕਸ ਤੇ ਐਂਗਲਜ਼ ਆਪਣੇ ਜੀਵਨ ਵਿਚ ਆਰਥਕ, ਰਾਜਨੀਤਕ ਤੇ ਦਾਰਸ਼ਨਿਕ ਸਮੱਸਿਆਵਾਂ ਨੂੰ ਸੁਲਝਾਉਣ ਵਿਚ ਲਗੇ ਰਹੇ। ਸਾਹਿਤ ਵਲ ਉਨ੍ਹਾਂ ਨੇ ਕੋਈ ਬੱਝਵਾਂ ਧਿਆਨ ਨਹੀਂ ਦਿਤਾ। ਇਸ ਕਰਕੇ ਉਨ੍ਹਾਂ ਦੇ ਸਾਹਿਤ ਤੇ ਸਾਹਿਤਕਾਰਾਂ ਬਾਰੇ ਵਿਚਾਰ ਵੱਖ ਵੱਖ ਲਿਖਤਾਂ ਵਿਚ ਖਿਲਰੇ ਪਏ ਹਨ। ਉਨ੍ਹਾਂ ਨੂੰ ਏਨਾਂ ਸਮਾਂ ਹੀ ਨਹੀਂ ਮਿਲ ਸਕਿਆ ਕਿ ਉਹ ਸੌਂਦਰਯ ਸ਼ਾਸਤਰ ਨੂੰ ਸੰਪੂਰਨ ਤੌਰ ਤੇ ਵਿਚਾਰ ਗੋਚਰੇ ਕਰ ਸਕਣ। ਇਸ ਲਈ ਉਨ੍ਹਾਂ ਦੀਆਂ ਲਿਖਤਾਂ ਵਿਚੋਂ ਕੋਈ ਮੁਕੰਮਲ ਸਾਹਿਤਕ ਸਿਧਾਂਤ ਨਹੀਂ ਲਭਦਾ।

ਮਾਰਕਸਵਾਦੀ ਦਰਿਸ਼ਟੀਕੋਨ ਅਨੁਸਾਰ ਸਮਾਜਕ ਚੇਤਨਤਾ, ਸਮਾਜ ਦੇ ਪਦਾਰਥਕ ਜੀਵਨ ਦਾ ਪ੍ਰਤਿਬਿੰਬ ਹੈ। ਸਮਾਜ ਦਾ ਪਦਾਰਥਕ ਜੀਵਨ ਸੋਮਾ ਹੈ ਜਿਸ ਵਿਚੋਂ ਮਾਨਸਿਕ ਜੀਵਨ ਫੁੱਟਦਾ ਹੈ। ਪਦਾਰਥਕ ਜੀਵਨ ਬਾਹਰਮੁਖੀ ਯਥਾਰਥ ਹੈ, ਜਿਹੜਾ ਕਿ ਮਨੁਖੀ ਇੱਛਾ ਤੋਂ ਸੁਤੰਤਰ ਵਿੱਦਮਾਨ ਹੈ। ਪਰ ਸਮਾਜ ਦਾ ਮਾਨਸਿਕ ਜੀਵਨ, ਇਸਦੇ ਸਮਾਜਕ ਵਿਚਾਰ, ਸਿਧਾਂਤ, ਧਰਮ, ਕਲਾਤਮਕ ਤੇ ਦਾਰਸ਼ਨਿਕ ਦਰਿਸ਼ਟੀਕੋਨ ਏਸੇ ਬਾਹਰਮੁਖੀ ਯਥਾਰਥ ਦੇ ਪ੍ਰਤਿਬਿੰਬ ਹਨ। ਮਾਰਕਸਵਾਦੀ ਸਾਹਿਤ ਵਿਚ ਪਦਾਰਥਕ ਜੀਵਨ ਨੂੰ (base) "ਨੀਂਹ" ਮੰਨਿਆ ਜਾਂਦਾ ਹੈ, ਤੇ ਸੌਂਦਰਯ, ਕਲਾ ਤੇ ਸਾਹਿਤ ਆਦਿ ਨੂੰ (super structure) "ਉਸਾਰ"।

ਨੀਂਹ ਵਾਂਗ ਉਸਾਰ ਦਾ ਵੀ ਇਤਿਹਾਸਕ ਲੱਛਣ ਹੈ। ਹਰ ਇਤਿਹਾਸਕ ਕਾਲ ਵਿਚ ਆਰਥਕ ਨੀਂਹ, ਆਪਣੇ ਨਾਲ ਦੇ ਉਸਾਰ ਨੂੰ ਵੀ ਜਨਮ ਦਿੰਦੀ ਹੈ। ਸ਼੍ਰੇਣੀ-ਬੱਧ ਸਮਾਜ ਲੁੱਟ ਖਸੁੱਟ ਤੇ ਆਧਾਰਤ ਹੈ। ਇਸੇ ਲਈ ਸ਼੍ਰੇਣੀ ਬੱਧ ਸਮਾਜ ਵਿਚ ਸਿਰਜਿਆ ਹੋਇਆ ਸਾਹਿਤ ਵੀ ਨਿੰਦਣ ਯੋਗ ਹੈ। ਭਾਵੇਂ ਕੋਈ ਕਲਾ ਕਿਰਤ ਕਿੰਨੀ ਵੀ ਉਚ ਪੱਧਰ ਦੀ ਕਿਉਂ ਨਾ ਹੋਵੇ, ਉਸ ਨੂੰ ਰੱਦ ਕਰਨਾ ਹੀ ਯੋਗ ਹੈ ਕਿਉਂਕਿ ਉਹ ਸ਼੍ਰੇਣੀ ਬੱਧ ਸਮਾਜ ਦੀ ਪੈਦਾਵਾਰ ਹੈ ਤੇ ਉਸਦਾ ਕਰਤੱਵ ਹੈ ਸ਼ੋਸ਼ਨ ਵਰਗ ਦੀ ਹਮਾਇਤ ਕਰਨਾ। ਇਹ ਵਿਚਾਰ-ਭਾਵੇਂ ਬਹੁਤ ਅਜੀਬ ਜਾਪਦੇ ਹਨ, ਪਰ ਸਾਨੂੰ

ਇਨ੍ਹਾਂ ਦੀ ਪੁਸ਼ਟੀ ਮਾਰਕਸਵਾਦੀ ਸਾਹਿੱਤਕ ਆਗੂਆਂ ਦੇ ਨਿਮਨ-ਲਿਖਤ ਵਿਚਾਰਾਂ ਤੋਂ ਮਿਲਦੀ ਹੈ :

"ਕਿਸੇ ਸਮਾਜ ਵਿਚ ਰਹਿਣਾ ਤੇ ਉਸਤੋਂ ਉਤਾਂਹ ਉਠ ਕੇ ਸੋਚਣਾ ਅਸੰਭਵ ਹੈ। ਬੁਰਜੂਆ ਲੇਖਕ, ਕਲਾਕਾਰ ਅਤੇ ਐਕਟਰ ਦੀ ਆਜ਼ਾਦੀ ਖੁਫੀਆ ਤੌਰ ਤੇ (ਮੱਕ ਰੀ ਨਾਲ ਬਹਰੂਪ ਭਰਕੇ) ਤਜੌਰੀਆਂ, ਰਿਸ਼ਵਤਾਂ ਤੇ ਵਜ਼ੀਫਿਆਂ ਤੇ ਨਿਰਭਰ ਹੁੰਦੀ ਹੈ।"—ਲੈਨਿਨ

"ਭਾਵੇਂ ਪੱਛਮੀ ਯੂਰਪ ਤੇ ਅਮਰੀਕਾ ਦੇ ਪ੍ਰਸਿੱਧ ਆਧੁਨਿਕ ਲੇਖਕਾਂ, ਫਿਲਮ ਤੇ ਡਰਾਮਾ ਨਿਰਦੇਸ਼ਕਾਂ ਦੀਆਂ ਰਚਨਾਵਾਂ ਦਾ ਬਾਹਰਮੁਖੀ ਰੂਪ ਕਿੰਨਾ ਹੀ ਸੁੰਦਰ ਕਿਉਂ ਨਾ ਹੋਵੇ, ਫੇਰ ਵੀ ਉਹ ਆਪਣੇ ਬੁਰਜੂਆ ਕਲਚਰ ਨੂੰ ਬਚਾਉਣੋਂ ਤੇ ਉਸਨੂੰ ਉਚੇਰੀ ਪੱਧਰ ਦਾ ਬਨਾਉਣ ਤੋਂ ਅਸਮਰਥ ਹਨ, ਕਿਉਂਕਿ ਇਸਦੀਆਂ ਨੈਤਿਕ ਨੀਹਾਂ ਹੀ ਗਲੀਆਂ ਸੜੀਆਂ ਤੇ ਹਾਨੀਕਾਰਕ ਹਨ। ਕਿਉਂਕਿ ਇਹ ਕਲਚਰ ਨਿੱਜੀ ਪੂੰਜੀਵਾਦੀ ਜਾਇਦਾਦ ਦੀ ਸੇਵਾ ਵਿਚ ਜੁਟਿਆ ਹੋਇਆ ਹੈ... ।"

— ਜ਼ਦਾਨੋਫ

"ਸ਼ੋਸ਼ਣ ਵਰਗ ਤੇ ਹੈਂਸਿਆਰਿਆਂ ਕੋਲ, ਜਾਗੀਰਦਾਰੀ ਸਾਹਿੱਤ ਤੇ ਕਲਾ ਹੈ ਜੋ ਜ਼ਿਮੀਦਾਰ ਸ਼ਰੇਣੀ ਦੀ ਸੇਵਾ ਵਿਚ ਜੁਟੀ ਰਹਿੰਦੀ ਹੈ ਅਤੇ ਇਹ ਸਾਹਿੱਤ ਤੇ ਕਲਾ ਚੀਨ ਦੇ ਜਾਗੀਰਦਾਰੀ ਕਾਲ ਵਿਚ ਹਾਕਮ ਸ਼ਰੇਣੀ ਨਾਲ ਸਬੰਧਤ ਸੀ ਪਰ ਅਜੇ ਵੀ ਇਸਦਾ ਤਕੜਾ ਪ੍ਰਭਾਵ ਹੈ...ਕਿਉਂਕਿ ਉੱਚ ਪਧੱਰ ਦੀਆਂ ਕਲਾਤਮਕ ਗੁਣ ਵਾਲੀਆਂ ਪਰਤਿਕਰਮੀ ਰਚਨਾਵਾਂ ਦਾ ਲੋਕਾਂ ਨੂੰ ਬਹੁਤ ਹਾਣ ਹੋ ਸਕਦਾ ਹੈ। ਇਸ ਲਈ ਇਨ੍ਹਾਂ ਨੂੰ ਅਵੱਸ਼ ਹੀ ਰੱਦ ਕਰਨਾ ਚਾਹੀਦਾ ਹੈ।" —ਮਾਉਜ਼ੇਤੁੰਗ

"ਅਧੋਗਤੀ ਦੇ ਕਾਲ ਵਿਚ ਕਲਾ ਵਿਚ ਅਵੱਸ਼ ਹੀ ਗਿਰਾਵਟ ਆ ਜਾਂਦੀ ਹੈ।"

—ਪਲੈਖਾਨੋਫ

ਪੰਜਾਬੀ ਆਲੋਚਨਾ ਦੇ ਖੇਤਰ ਵਿਚ ਪ੍ਰਗਤਿਵਾਦੀ ਅਲੋਚਕ ਵੀ ਉਪਰ ਦੱਸੇ ਆਗੂਆਂ ਦੇ ਪਾਏ ਹੋਏ ਪੂਰਨਿਆਂ ਤੇ ਹੀ ਤੁਰੇ ਹਨ। ਇਹ ਅਸੀਂ ਵਿਸਥਾਰ ਨਾਲ ਅੱਗੇ ਚਲਕੇ ਵੇਖਾਂਗੇ। (ਪ੍ਰੋ: ਸੰਤ ਸਿੰਘ ਸੇਖੋਂ ਨੇ ਸ਼ੇਖ ਫਰੀਦ ਦੀ ਬਾਣੀ ਦੀ ਨਿੰਦਿਆ ਕੀਤੀ ਹੈ ਕਿਉਂਕਿ ਫਰੀਦ ਜੀ ਆਪਣੇ ਸਮੇਂ ਦੇ ਮੁਸਲਮਾਨ ਰਾਜ ਦੇ ਸਮਰਥਕ ਸਨ ਤੇ ਉਨ੍ਹਾਂ ਦੀ ਬਾਣੀ ਨਾਲ ਸ਼ਰੇਣੀ ਘੋਲ ਤੇ ਪਰਦਾ ਪੈਂਦਾ ਹੈ) ਪਰ ਇਹ ਗੱਲ ਸਵਿਕਾਰ ਕਰਨ ਵਿਚ ਵੀ ਕਿਸੇ ਨੂੰ ਸੰਕੋਚ ਨਹੀਂ ਹੋ ਸਕਦਾ ਕਿ ਪ੍ਰਗਤਿਵਾਦੀ ਅਲੋਚਨਾ ਤੋਂ ਪਹਿਲੋਂ, ਆਲੋਚਨਾ ਵਧੇਰੇ 'ਉਸਤਤ, ।ਨਿੰਦਿਆ. ਦੀ ਪੱਧਰ ਤੇ ਹੀ ਸੀ। ਪ੍ਰਗਤਿਵਾਦੀ ਆਲੋਚਕ ਸਾਡੀ ਪ੍ਰਸੰਸਾ ਦੇ ਪਾਤਰ ਹਨ ਕਿਉਂਕਿ ਉਨ੍ਹਾਂ ਦੇ ਪ੍ਰਿਸ਼੍ਰਮ ਸਦਕਾ ਪਹਿਲੀ ਵਾਰ ਪੰਜਾਬੀ ਵਿਚ ਉਚੇਰੀ ਪੱਧਰ ਦੀ ਆਲੋਚਨਾ ਦਾ ਜਨਮ ਹੋਇਆ। ਉਨ੍ਹਾਂ ਨੇ ਸਾਹਿਤ ਨੂੰ ਨਾ ਕੇਵਲ ਸਮਝਣ ਵਿਚ ਹੀ ਸਹਾਇਤਾ ਕੀਤੀ ਸਗੋਂ ਉਸਨੂੰ 'ਉਸਤਤ ਨਿੰਦਿਆ' ਦੀ ਜਿਲ੍ਹਣ ਵਿਚੋਂ ਵੀ ਕਢਿਆ। ਪਰ ਉਨ੍ਹਾਂ ਦੀ ਸਾਰੀ ਆਲੋਚਨਾ ਇਕ ਪੱਖੀ ਹੈ।

ਇਹ ਠੀਕ ਹੈ ਕਿ ਸਾਹਿਤ ਦੀਆਂ ਜੜ੍ਹਾਂ ਸਮਾਜਕ ਜੀਵਨ ਵਿਚ ਹਨ ਅਤੇ ਉਸਦੀ ਵਿਆਖਿਆ ਯਾ ਅਧਐਨ ਕਰਨ ਲਗਿਆਂ ਸਾਨੂੰ ਉਸ ਸਮਾਜ ਦੇ ਆਰਥਕ ਢਾਂਚੇ ਨੂੰ ਦਰਿਸ਼ਟੀਗੋਚਰ ਕਰਨਾ ਚਾਹੀਦਾ ਹੈ, ਪਰ ਇਹ ਗੱਲ ਏਥੇ ਹੀ ਮੁਕ ਜਾਂਦੀ ਹੈ। ਅਸੀਂ ਇਸ ਤੋਂ ਅਗੇ ਨਹੀਂ ਜਾ ਸਕਦੇ। ਅਸੀਂ ਕਿਸੇ ਸਮਾਜ ਦਾ ਮੁਲਅੰਕਣ ਉਸਦੀ ਕੁਖੋਂ ਜਨਮੀਆਂ ਹੋਈਆਂ ਕਲਾਕਿਰਤਾਂ ਤੇ

ਲਾਗੂ ਨਹੀਂ ਕਰ ਸਕਦੇ। ਅਸੀਂ ਇਹ ਸਵਿਕਾਰ ਨਹੀਂ ਕਰ ਸਕਦੇ ਕਿ ਜੇ ਕਾਰਨ ਨਿੰਦਣ ਯੋਗ ਹੈ, ਤਾਂ ਕਾਰਜ ਵੀ ਸਵਯਮ ਹੀ ਨਿੰਦਣ ਯੋਗ ਹੋਵੇਗਾ ਕਿਉਂਕਿ ਸੰਸਾਰ ਦੇ ਕਿਸੇ ਵੀ ਸਾਹਿਤ ਦੇ ਇਤਿਹਾਸ ਤੋਂ ਇਸ ਦੀ ਪੁਸ਼ਟੀ ਨਹੀਂ ਹੁੰਦੀ। ਮਾਰਕਸਵਾਦੀ ਆਲੋਚਨਾ ਜਦੋਂ ਕਾਰਨਾਂ ਨੂੰ ਵਿਚਾਰ ਅਧੀਨ ਲਿਆਉਂਦੀ ਹੈ ਤਾਂ ਬਹੁਤ ਪ੍ਰਕਾਸ਼ਮਈ ਹੁੰਦੀ ਹੈ ਪਰ ਜਦੋਂ ਕਾਰਨਾਂ ਦੇ ਮੁਲਅੰਕਣ ਨੂੰ ਉਵੇਂ ਹੀ ਕਾਰਜਾਂ ਤੇ ਜੜ ਦਿੰਦੀ ਹੈ ਤਾਂ ਬੁਰੀ ਤਰ੍ਹਾਂ ਅਸਫਲ ਹੋ ਜਾਂਦੀ ਹੈ। ਮਾਰਕਸਵਾਦੀ ਸਾਨੂੰ ਇਕ ਵਰਨਣਾਤਮਕ ਪ੍ਰਕਰਣ ਪ੍ਰਦਾਨ ਕਰਦਾ ਹੈ, ਜਿਸ ਰਾਹੀਂ ਅਸੀਂ ਇਹ ਦੇਖਣ ਜੋਗੇ ਹੋ ਜਾਂਦੇ ਹਾਂ ਕਿ ਕਿਸੇ ਨਿਸਚਤ ਇਤਿਹਾਸਕ ਕਾਲ ਵਿਚ ਕਿਸੇ ਕਵੀ, ਨਾਵਲਿਸਟ ਅਤੇ ਨਾਟਕਕਾਰ ਨੇ ਜਿਵੇਂ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਉਨ੍ਹਾਂ ਵਿਚਾਰਾਂ ਦਾ ਕਿਹੜਾ ਸੋਮਾ ਹੈ, ਪਰ ਜੇ ਅਸੀਂ ਇਸ ਪ੍ਰਕਰਣ ਵਿਚੋਂ ਦੇਖੀ ਹੋਈ ਸਮਾਜ ਦੀ ਤਸਵੀਰ ਨੂੰ ਇਸ ਸਮਾਜ ਵਿਚੋਂ ਉਪਜੀ ਹੋਈ ਕਲਾ ਨਾਲ ਖਲਤ ਮਲਤ ਕਰ ਦੇਈਏ ਤਾਂ ਨਿਰਸੰਦੇਹ ਇਕ ਬੜੀ ਭਾਰੀ ਗਲਤੀ ਹੋਵੇਗੀ। ਉਧਾਰਨ ਵਜੋਂ ਨਿਮਨ ਲਿਖਤ ਟੂਕ ਵਿਚ ਪ੍ਰਗਟਾਏ ਹੋਏ ਓੜਕਾਂ ਦੇ ਵਿਅਕਤੀਵਾਦ ਨੂੰ ਲਵੋ :

ਮੈਨੂੰ ਤੇ ਜੇ,<br>
ਰੱਬ ਵੀ ਆਖੇ:<br>
'ਆ ਮੇਰੇ ਚੌੜੇਪਨ ਦੇ ਵਿਚ,<br>
ਰੱਲ ਜਾ', ਕਦੀ ਨਾ ਰੱਲਾਂ,<br>
ਵੱਖ ਹੀ ਖੱਲਾਂ।

ਉਹ ਕੀ ਬੰਦਾ ?<br>
ਚੰਗਾ ਯਾ ਮੰਦਾ,<br>
ਰਖ.ਨ ਸਕੇ ਜੋ ਸਭ ਦੁਨੀਆਂ ਤੋਂ,<br>
ਵੱਖਰਾ ਆਪਣਾ ਆਪਾ,<br>
ਕੱਲ ਕਲਾਪਾ

—ਮੋਹਣ ਸਿੰਘ

ਮਾਰਕਸਵਾਦੀ ਦਰਿਸ਼ਟੀਕੋਨ ਅਨੁਸਾਰ, ਅਜਿਹੇ ਵਿਅਕਤਿਵਾਦ ਨੂੰ ਪੂੰਜੀਵਾਦ ਸਮਾਜ ਹੀ ਜਨਮ ਦੇ ਸਕਦਾ ਹੈ। ਪੂੰਜੀਵਾਦ ਵਿਚ ਮਜ਼ਦੂਰੀ ਵਸਤੂ ਦਾ ਰੂਪ ਧਾਰਨ ਕਰ ਲੈਂਦੀ ਹੈ। ਜਿਸ ਨੂੰ ਮੰਡੀ ਵਿਚ ਵੇਚਿਆ ਤੇ ਖਰੀਦਿਆ ਜਾ ਸਕਦਾ ਹੈ। ਪੂੰਜੀਪਤੀ ਇਸ ਵਸਤੂ ਨੂੰ ਮੰਡੀ ਵਿਚ ਖਰੀਦਦਾ ਹੈ ਅਤੇ ਇਸੇ ਦੇ ਸ਼ੋਸ਼ਨ ਤੋਂ ਲਾਭ ਉਠਾਂਦਾ ਹੈ। ਇਸ ਨਾਲ ਉਸਦੀ ਸ਼ਕਤੀ ਵਿਚ ਦਿਨ ਦੂਣੀ ਰਾਤ ਚੌਗਣੀ ਤਰੱਕੀ ਹੁੰਦੀ ਹੈ। ਇਕ ਪਾਸੇ ਤਾਂ ਉਸਦੀ ਵਿਅਕਤਿਗਤ ਸਰਗਰਮੀਆਂ ਦਾ ਖੇਤਰ ਚੌੜੇਰਾ ਹੋ ਜਾਂਦਾ ਹੈ ਦੂਜੇ ਪਾਸੇ ਭਾਈਚਾਰਕ ਜੀਵਨ ਤੇ ਕਰਾਰੀ ਸੱਟ ਵਜਦੀ ਹੈ। ਉਸ ਵਿਚ ਸਮਾਜ ਨੂੰ ਵੰਗਾਰਨ ਦਾ ਜਿਗਰਾ ਪੈਦਾ ਹੋ ਜਾਂਦਾ ਹੈ। ਪਰ ਅਜਿਹਾ ਪੂੰਜੀਵਾਦੀ ਸਮਾਜ ਤੋਂ ਪਹਿਲਾਂ ਸੰਭਵ ਨਹੀਂ ਸੀ ਕਿਉਂਕਿ ਉਸ ਵੇਲੇ ਆਰਥਕਤਾ ਦੀ ਨੀਂਹ ਭਾਈਚਾਰਕ ਸੀ। ਪੂੰਜੀਵਾਦ ਦੇ ਵਿਕਾਸ ਨੇ ਲੱਖਾਂ ਛੋਟੇ ਛੋਟੇ ਉਤਪਾਦਕਾਂ ਨੂੰ ਉਜਾੜ ਦਿਤਾ ਅਤੇ ਭਾਈਚਾਰਕ ਜੀਵਨ ਦੀ ਤਬਾਹੀ ਦਾ ਕਾਰਨ ਬਣਿਆ। ਇਸ ਨਾਲ ਸਮਾਜ ਵਿਚ ਵਿਅਕਤਿਵਾਦੀ ਭਾਵਨਾ ਨੂੰ ਪ੍ਰੇਰਨਾ

ਮਿਲੀ। ਪ੍ਰੋ: ਮੋਹਨ ਸਿੰਘ ਦੀ ਉਪਰ ਲਿਖਤ ਟੂਕ ਵਿਚ ਪੂੰਜੀਵਾਦੀ ਸਮਾਜ ਤੋਂ ਉਤਪੰਨ ਏਸੇ ਵਿਅਕਤਿਵਾਦੀ ਭਾਵਨਾ ਦਾ ਪ੍ਰਗਟਾਵਾ ਦਿਸ ਆਉਂਦਾ ਹੈ।

ਏਥੋਂ ਤਕ ਤਾਂ ਇਹ ਗੱਲ ਠੀਕ ਹੈ ਪਰ ਜੇ ਅਸੀਂ ਪ੍ਰੋ: ਮੋਹਨ ਸਿੰਘ ਨੂੰ ਵਿਅਕਤਿਵਾਦੀ ਭਾਵਨਾ ਨੂੰ ਪ੍ਰਗਟਾਉਣ ਲਈ ਹੀ ਆਪਣੀ ਪੜਚੋਲ ਦਾ ਨਿਸ਼ਾਨਾ ਬਣਾ ਲਈਏ ਤਾਂ ਬੜੀ ਭਾਰੀ ਗਲਤੀ ਹੋਵੇਗੀ। ਮਾਰਕਸਵਾਦ ਸਾਨੂੰ ਵਿਆਖਿਆ ਤੇ ਅਰਥ ਨਿਰਨੇ ਦਾ ਇਕ ਵਧੀਆ ਪ੍ਰਕਰਣ ਪਰਦਾਨ ਕਰਦਾ ਹੈ, ਪਰ ਇਹ ਅਲੋਚਨਾ ਦਾ ਸੰਦ ਨਹੀਂ ਬਣ ਸਕਦਾ। ਪਰ ਸਾਡੇ ਮਾਰਕਸਵਾਦੀ ਆਲੋਚਕ ਇਸ ਨੁਕਤੇ ਨੂੰ ਸਮਝਣੋਂ ਅਸਮਰਥ ਰਹੇ ਹਨ ਤੇ ਇਹ ਹੀ ਉਨ੍ਹਾਂ ਦੀ ਸਭ ਤੋਂ ਵੱਡੀ ਖਾਮੀ ਹੈ।

ਇਸ ਗਲਤ ਸਿਧਾਂਤਕ ਨੀਂਹ ਨੇ ਹੇਠ ਲਿਖੇ ਗਲਤ ਉਪ ਸਿਧਾਂਤਾਂ ਨੂੰ ਵੀ ਜਨਮ ਦਿੱਤਾ ਹੈ।

* ਸ਼ਰੇਣੀ ਬੱਧ ਸਮਾਜ ਨਿੰਦਣ ਯੋਗ ਹੈ, ਇਸ ਲਈ ਜਿਹੜਾ ਲੇਖਕ ਆਪਣੀਆਂ ਲਿਖਤਾਂ ਰਾਹੀਂ ਇਸ ਨਿਜ਼ਾਮ ਨੂੰ ਢਾਹ ਲਾਉਣ ਵਿਚ ਸਹਾਇਤਾ ਦਿੰਦਾ ਹੈ ਉਹ ਹੀ ਚੰਗਾ ਸਹਿਤ ਪੈਦਾ ਕਰ ਸਕਦਾ ਹੈ, ਦੂਜਾ ਹੋਰ ਕੋਈ ਨਹੀਂ। ਲੇਖਕ ਨੂੰ ਇਸ ਲਈ ਇਨਕਲਾਬੀ ਹੋਣਾ ਚਾਹੀਦਾ ਹੈ।

** ਮਾਰਕਸਵਾਦ ਕਰਾਂਤੀ ਦਾ ਰਾਹ ਦਰਸਾਉਂਦਾ ਹੈ, ਇਸ ਲਈ ਆਪਣੀਆਂ ਲਿਖਤਾਂ ਨੂੰ ਚਮਕਾਉਣ ਲਈ ਅਤੇ ਉਚ ਪੱਧਰ ਦਾ ਬਨਾਉਣ ਲਈ ਲੇਖਕ ਨੂੰ ਮਾਰਕਸਵਾਦ ਦਾ ਡੂੰਘਾ ਅਧਿਐਨ ਕਰਨ ਦੀ ਲੋੜ ਹੈ।

*** ਸ਼ਰੇਣੀ ਬੱਧ ਸਮਾਜ ਵਿਚ ਕਾਮੇਂ ਸਭ ਤੋਂ ਵੱਡੀ ਇਨਕਲਾਬੀ ਸ਼ਕਤੀ ਹਨ। ਉਹ ਸ਼ਰੇਣੀ ਬੱਧ ਸਮਾਜ ਦੀਆਂ ਸਾਰੀਆਂ ਗੰਦਗੀਆਂ ਤੋਂ ਰਹਿਤ ਹਨ ਇਸ ਲਈ ਲੇਖਕ--ਕਾਮੇ ਸਰਵੋਤਮ ਸਾਹਿਤ ਪੈਦਾ ਕਰ ਸਕਦੇ ਹਨ।

**** ਸ਼ਰੇਣੀ ਰਹਿਤ ਸਮਾਜ ਅਜਿਹੇ ਕਮਾਲ ਦੇ ਸਾਹਿਤ ਨੂੰ ਜਨਮ ਦੇਵੇਗਾ ਜਿਹੜਾ ਕਿ ਅਜੇ ਤਕ ਸੰਸਾਰ ਨੇ ਕਦੇ ਪੈਦਾ ਨਾ ਕੀਤਾ ਹੋਵੇ।

ਇਨ੍ਹਾਂ ਸਾਰੀਆਂ ਮਨੌਤਾਂ ਤੇ ਅਮਲ ਕਰਨ ਨਾਲ ਗੰਭੀਰ ਸਿੱਟੇ ਨਿਕਲੇ ਹਨ। ਪ੍ਰਗਤਿਵਾਦੀ ਲਹਿਰ ਦੇ ਵਿਗਠਨ ਤੇ ਨੀਵੀਂ ਪੱਧਰ ਦਾ ਸਾਹਿਤ ਪੈਦਾ ਕਰਨ ਦੀ ਜ਼ਿਮੇਵਾਰੀ ਇਨ੍ਹਾਂ ਮਨੌਤਾਂ ਤੇ ਅਮਲ ਕਰਨ ਦੇ ਸਿਰ ਵੀ ਹੈ।

ਆਓ ਹੁਣ ਇਨ੍ਹਾਂ ਉਪ ਸਿਧਾਂਤਾਂ ਦਾ ਬਾਰੋ ਬਾਰੀ ਵਿਸ਼ਲੇਸ਼ਣ ਕਰੀਏ।

ਲੈਨਿਨ ਦੇ ਵਿਚਾਰ ਅਨੁਸਾਰ "ਸਾਹਿਤ ਜ਼ਰੂਰ ਧੜੇਬੰਦ ਹੋਣਾ ਚਾਹੀਦਾ ਹੈ···ਧੜੇਬੰਦੀ ਤੋਂ ਮੁਕਤ ਸਾਹਿਤ ਮੁਰਦਾ ਬਾਦ...ਸਾਹਿਤ ਦੇ ਮਹਾਂ ਪੁਰਖ ਮੁਰਦਾ ਬਾਦ, ਸਾਹਿਤ ਨੂੰ ਪਰੋਲਤਾਰੀ ਸ਼ਰੇਣੀ ਦੇ ਪਰਮੁਖ ਮਨੋਰਥ ਦਾ ਜ਼ਰੂਰੀ ਅੰਗ ਹੋਣਾ ਚਾਹੀਦਾ ਹੈ।" ਇਸੇ ਲੀਹ ਤੇ ਤੁਰਦੇ ਹੋਏ ਪ੍ਰਿੰ: ਸੰਤ ਸਿੰਘ ਸੇਖੋਂ ਲਿਖਦੇ ਹਨ :

"ਪਰ ਅਸਲ ਵਿਚ ਸਾਹਿਤ ਦਾ ਸਾਹਸ ਪ੍ਰਚਲਤ ਸਦਾਚਾਰਕ ਮਾਨਮਾਪਾਂ ਦਾ ਵਿਰੋਧ ਕਰਨ ਵਿਚ ਨਹੀਂ, ਸਾਹਿਤ ਦਾ ਸਾਹਸ ਇਸ ਵਿਚ ਹੈ ਕਿ ਉਹ ਆਪਣੇ ਸਮੇਂ ਦੀਆਂ ਦਲਿਤ

ਸ਼ਰੇਣੀਆ ਦਾ ਪੱਖੀ ਹੋਵੇ ਤੇ ਅਤਿਤਾਈ ਸ਼ਰੇਣੀਆਂ ਤੇ ਸ਼ਕਤੀਆਂ ਦਾ ਵਿਰੋਧੀ। ਸਪਸ਼ਟ ਸ਼ਬਦਾਂ ਵਿਚ ਸਾਹਿਤ ਦੀ ਵੱਡੀ ਜ਼ਿਮੇਦਾਰੀ ਰਾਜਸੀ ਹੈ। ਜਿਹੜਾ ਸਾਹਿਤ ਵੀ ਕਿਸੇ ਬਹਾਨੇ ਵੀ ਕਿਉਂ ਨ ਹੋਵੇ, ਸਮੇਂ ਦੀ ਰਾਜਸੀ ਸਥਿਤੀ ਤੋਂ ਅਣਜਾਣ ਜਾਂ ਗਾਫ਼ਿਲ ਹੈ, ਉਹ ਆਪਣੀ ਸਮਾਜਕ ਜ਼ਿਮੇਦਾਰੀ ਨੂੰ ਨਹੀਂ ਨਿਭਾ ਰਿਹਾ ਹੁੰਦਾ।"

ਅੱਗੇ ਚਲ ਕੇ ਲਿਖਦੇ ਹਨ :

"ਪੰਜਾਬੀ ਵਿਚ ਬਹੁਤਾ ਪੁਰਾਤਨ ਸਾਹਿਤ ਤੇ ਖਾਸ ਕਰਕੇ ਸੂਫੀ ਤੇ ਕਿੱਸਾ ਸਾਹਿਤ ਆਪਣੇ ਸਮੇਂ ਦੀ ਰਾਜਸੀ ਸਥਿਤੀ ਤੋਂ ਗਾਫ਼ਿਲ ਹੈ।"

ਇਸੇ ਨੀਂਹ ਤੇ ਉਨ੍ਹਾਂ ਨੇ ਪੰਜਾਬੀ ਦੇ ਕਲਾਸਕੀ ਸਾਹਿਤ ਦੇ ਮੁਲਅੰਕਣ ਦੀ ਇਮਾਰਤ ਉਸਾਰੀ ਹੈ, ਤੇ ਇਸ ਲਈ ਬੜੇ ਗਲਤ ਨਤੀਜੇ ਕੱਢੇ ਹਨ।

ਸੇਖੋਂ ਸਾਹਿਬ ਦੇ ਵਿਚਾਰ ਅਨੁਸਾਰ "ਪੂਰਨ ਭਗਤ" ਦੀ ਦਾਰਸ਼ਨਿਕ ਤੇ ਸਮਾਜਕ ਮਹੱਤਤਾ "ਹੀਰ ਰਾਂਝੇ" ਦੇ ਪਾਤਰਾਂ ਨਾਲੋਂ ਕਿਤੇ ਵਧੇਰੇ ਹੈ। "ਮਿਰਜ਼ਾ ਸਾਹਿਬਾਂ ਦੀ ਪ੍ਰੇਮ ਕਥਾ, ਜਿਵੇਂ ਇਹ ਪੀਲੂ ਨੇ ਬਿਆਨ ਕੀਤੀ ਹੈ ਤੇ ਉਸ ਪਿਛੋਂ ਹਾਫਿਜ਼ ਬਰਖ਼ੁਰਦਾਰ ਆਦਿ ਹੋਰ ਕਵੀਆਂ ਨੇ, ਸਾਡੇ ਜਾਗੀਰਦਾਰੀ ਸਮਾਜ ਦੀ ਵਧੇਰੇ ਪ੍ਰਤੱਖ ਤੇ ਪ੍ਰਤਿਨਿਧ ਤਸਵੀਰ ਹੈ। ਪਰ ਸ਼ੋਕ ਹੈ ਕਿ ਸੂਫੀ ਧਾਰਨਾਂ ਦੀਆਂ ਆਦਰਸ਼ਵਾਦੀ ਰੁਚੀਆਂ ਨੇ ਅਸਾਡੇ ਲੋਕਾਂ ਦਾ ਧਿਆਨ ਵਾਰਿਸ ਸ਼ਾਹ ਅਨੁਸਾਰ ਹੀਰ ਰਾਂਝੇ ਦੇ ਆਦਰਸ਼ਕ ਪ੍ਰੇਮ ਚਿਤਰ ਵਲ ਮੋੜ ਦਿਤਾ।" ਸੇਖੋਂ ਸਾਹਿਬ ਦੇ ਵਿਚਾਰ ਅਨੁਸਾਰ ਭਗਵਾਨ ਸਿੰਘ ਦੀ ਹੀਰ ਵਾਰਿਸ ਨਾਲੋਂ ਵਧੀਆ ਹੈ, ਕਿਉਂਕਿ ਉਹ ਉਨ੍ਹਾਂ ਦੀ ਕਸਵੱਟੀ ਤੇ ਪੂਰੀ ਉਤਰਦੀ ਹੈ। "ਭਗਵਾਨ ਸਿੰਘ ਦੀ ਹੀਰ ਵੀ ਭਾਵੇਂ ਆਪਣੇ ਵਿਵਰਣ ਵਿਚ ਮੁਕਬਲ, ਵਾਰਿਸ ਦੇ ਪਿਛੇ ਲਗਦੀ ਹੈ, ਭਾਵਨਾ ਵਿਚ ਉਨ੍ਹਾਂ ਨਾਲੋਂ ਵਧੇਰੇ ਲੋਕਮਤੀ ਤੇ ਸੰਸਾਰਕ ਹੈ। ਇਸੇ ਤਰ੍ਹਾਂ ਸਦਾ ਰਾਮ ਦੀ 'ਸੋਹਣੀ' ਫਜ਼ਲ ਸ਼ਾਹ ਦੀ 'ਸੋਹਣੀ' ਨਾਲੋਂ ਵਧੇਰੇ ਨੇੜੇ ਤੋਂ ਲੋਕ ਭਾਵਾਂ ਨੂੰ ਚਿਤਰਦੀ ਹੈ।"

ਇਸ ਤੋਂ ਦੋ ਸਿੱਟੇ ਨਿਕਲਦੇ ਹਨ। ਪਹਿਲਾ ਇਹ ਕਿ ਮਾਰਕਸਵਾਦੀ ਆਲੋਚਕ ਸਾਹਿਤ ਨੂੰ ਰਾਜਸੀ ਕਸਵੱਟੀ ਤੇ ਪਰਖਦੇ ਹਨ ਤੇ ਦੂਜਾ ਇਹ ਕਿ ਮਾਰਕਸਵਾਦੀ ਆਲੋਚਕਾਂ ਦੀ ਪੜਚੋਲ ਦਾ ਆਧਾਰ ਕੋਈ ਸੌਂਦਰਯ ਸ਼ਾਸਤਰ ਨਹੀਂ। ਸ਼ੇਖ ਫਰੀਦ ਦੀ ਬਾਣੀ ਦੀ ਆਲੋਚਨਾ ਕਰਦਿਆਂ ਹੋਇਆ, ਭਾਵੇਂ ਸੇਖੋਂ ਸਾਹਿਬ ਨੇ ਆਪ ਸਵਿਕਾਰ ਕੀਤਾ ਹੈ "ਜਿਨ੍ਹਾਂ ਨੇ ਆਪਦੀ ਬਾਣੀ ਨੂੰ ਗਹੁ ਨਾਲ ਪੜ੍ਹਿਆ ਹੈ, ਉਹ ਇਹ ਸਹਿਜੇ ਹੀ ਮੰਨ ਜਾਣਗੇ ਕਿ ਬਾਬਾ ਜੀ ਸੱਚ ਹੀ ਸ਼ੱਕਰ ਜਾਂ ਮਿਠਾਸ ਦਾ ਖਜ਼ਾਨਾ ਸਨ।" ਪਰ ਉਨ੍ਹਾਂ ਨੂੰ ਫੇਰ ਵੀ ਇਤਰਾਜ਼ ਹੈ : "ਸ਼ੇਖ ਫਰੀਦ ਦੀ ਬਾਣੀ ਵਿਚ ਕਿਧਰੇ ਵੀ ਰਾਜ ਜਾਂ ਸਮਾਜ ਦੇ ਅਧਿਕਾਰੀਆਂ ਦਾ ਵਿਰੋਧ ਨਹੀਂ ਮਿਲਦਾ।" "ਇਸ ਬਾਣੀ ਦੇ ਵਿਸ਼ੇ ਤੇ ਸੁਭਾਵ ਤੋਂ ਇਸਦੇ ਕਰਤਾ ਬਾਰੇ ਇਕ ਅਜਿਹਾ ਮੁਸਲਮਾਨ ਹੋਣ ਦਾ ਅਨੁਮਾਨ ਲਗਦਾ ਹੈ, ਜਿਸ ਨੂੰ ਉਸ ਸਮੇਂ ਦੇ ਇਸਲਾਮੀ ਤੇ ਭਾਰਤੀ ਇਤਿਹਾਸ ਨਾਲ ਕੋਈ ਸੰਬੰਧ ਨਹੀਂ ਸੀ ਤੇ ਜੋ ਦੇਸ਼ ਦੀ ਕਿਸੇ ਗੁੱਠ ਵਿਚ ਬੈਠਾ ਇਸ ਦੁਨੀਆਂ ਦੀ ਨਾਪਾਇਦਾਰੀ ਦੇ ਰੋਣੇ ਰੋ ਰਹਿਆ ਸੀ।"

ਮਾਰਕਸਵਾਦੀ ਆਲੋਚਕ ਸਾਹਿਤ ਦਾ ਮੁਲਅੰਕਣ ਕਰਨ ਲਗਿਆਂ ਇਹ ਭੁਲ ਹੀ ਜਾਂਦੇ ਹਨ ਕਿ ਸਾਹਿਤ ਤੇ ਰਾਜਨੀਤੀ ਵਿਚ ਵੀ ਕੁਝ ਅੰਤਰ ਹੈ। ਉਹ ਸਾਹਿਤ ਨੂੰ ਰਾਜਨੀਤੀ ਦਾ ਵਾਹਣ

ਸਮਝਦੇ ਹਨ । ਉਹ ਇਹ ਭੁਲ ਜਾਂਦੇ ਹਨ ਕਿ ਸਾਹਿਤ ਭਾਵੇਂ ਰਾਜਨੀਤੀ ਤੋਂ ਪ੍ਰਭਾਵਤ ਹੁਦਾ ਹੈ ਪਰ ਫੇਰ ਵੀ ਸਾਹਿਤ, ਸਾਹਿਤ, ਹੈ ਤੇ ਰਾਜਨੀਤੀ, ਰਾਜਨੀਤੀ । ਦੋਵਾਂ ਦੇ ਕਰਮ ਖੇਤਰ ਵੱਖੋ ਵੱਖਰੇ ਹਨ ।

ਸੇਖੋਂ ਸਾਹਿਬ ਕਿਸੇ ਸਮਾਜਕ ਸਥਿਤੀ ਦੇ ਮੁਲਅੰਕਣ ਦਾ ਇੰਤਕਾਲ ਉਸ ਸਮੇਂ ਦੇ ਸਾਹਿਤ ਤੇ ਇਨ ਬਿਨ ਕਰ ਦਿੰਦੇ ਹਨ, ਜਿਸਦੇ ਪਰਿਣਾਮ ਸਰੂਪ ਉਹ ਬਹੁਤ ਗਲਤ ਨਤੀਜੇ ਕੱਢ ਲੈਂਦੇ ਹਨ । ਸੇਖੋਂ ਸਾਹਿਬ ਦੇ ਵਿਚਾਰ ਅਨੁਸਾਰ ਸ਼ੇਖ ਫਰੀਦ ਦੀ ਬਾਣੀ ਵਡਮੁੱਲੀ ਨਹੀਂ, ਕਿਉਂਕਿ ਇਹ ਉਨ੍ਹਾਂ ਦੇ ਮਿਥੇ ਹੋਏ ਮਿਆਰ ਤੇ ਪੂਰੀ ਨਹੀਂ ਉਤਰਦੀ । "ਇਹ ਸਿਖਿਆ ਆਪਣੇ ਆਪ ਵਿਚ ਚੰਗੀ ਸ਼ੁਭ ਸਿੱਖਿਆ ਹੈ, ਪਰ ਜੇ ਇਸਦੇ ਨਾਲ ਨਾਲ ਸਮਾਜ, ਰਾਜ ਦੀਆਂ ਖਾਮੀਆਂ ਤੇ ਬੇ-ਇਨਸਾਫੀਆ ਦਾ ਜ਼ਿਕਰ ਨਹੀਂ ਤਾਂ ਇਸਦਾ ਮਨੋਰਥ ਕੁਝ ਨਹੀਂ ਰਹਿ ਜਾਂਦਾ ਸਗੋਂ ਇਹ ਸਿੱਖਿਆ ਟੇਢੇ ਢੰਗ ਨਾਲ ਉਸੇ ਸਮਾਜ, ਰਾਜ ਦੀ ਪਕਿਆਈ ਕਰਨ ਵਾਲੀ, ਉਸਦੀ ਸਹਾਇਕ ਹੋ ਜਾਂਦੀ ਹੈ ।" ਪਰ ਬਾਬਾ ਫਰੀਦ ਦੀ ਬਾਣੀ ਜੇ ਮਾਰਕਸਵਾਦੀ ਮਿਆਰ ਤੇ ਪੂਰੀ ਨਹੀਂ ਉਤਰਦੀ ਤਾਂ ਇਹ ਮਿਆਰ ਦਾ ਕਸੂਰ ਹੈ ਨਾ ਕਿ ਬਾਬਾ ਫਰੀਦ ਦਾ ।

ਏਸੇ ਤਰ੍ਹਾਂ ਹੀ ਪ੍ਰੋ: ਸੇਖੋਂ ਦੇ ਵਿਚਾਰ ਅਨੁਸਾਰ ਪ੍ਰੋ: ਮੋਹਣ ਸਿੰਘ ਦੀ ਕਵਿਤਾ ਵਿਚ ਮੂਲਕ ਖਾਮੀ ਇਥੋਂ ਉਪਜਦੀ ਹੈ ਕਿ ਪ੍ਰੋ: ਮੋਹਨ ਸਿੰਘ ਇਨਕਲਾਬ ਦਾ ਕੇਵਲ ਹਿਮਾਇਤੀ ਹੈ, ਖੁਦ ਇਨਕਲਾਬੀ ਨਹੀਂ ।

ਪਰ ਗਲ ਏਥੇ ਹੀ ਨਹੀਂ ਮੁੱਕ ਜਾਂਦੀ । ਮਾਰਕਸਵਾਦੀ ਦਾਰਸ਼ਨਿਕਾਂ ਅਨੁਸਾਰ ਕਿਸੇ ਲੇਖਕ ਦਾ ਰਾਜਨੀਤੀ ਵਲ ਸੁਚੇਤ ਰਹਿਣਾ ਹੀ ਕਾਫੀ ਨਹੀਂ, ਬਲਕਿ ਉਸ ਵਿਚ ਇਕ ਵਿਸ਼ੇਸ਼ ਕਿਸਮ ਦੀ ਚੇਤੰਨਤਾ ਆਉਣੀ ਚਾਹੀਦੀ ਹੈ ਤੇ ਉਹੋ ਹੀ ਉੱਚ ਪੱਧਰ ਦਾ ਸਾਹਿਤ ਪੈਦਾ ਕਰਨ ਦਾ ਕਾਰਨ ਬਣ ਸਕਦੀ ਹੈ । ਉਨ੍ਹਾਂ ਦੇ ਵਿਚਾਰ ਅਨੁਸਾਰ ਮਾਰਕਸਵਾਦ-ਲੈਨਿਨਵਾਦ ਦਾ ਅਧਿਐਨ ਅਤੇ ਉਸ ਤੇ ਅਮਲ ਅਤਿ ਜਰੂਰੀ ਹੈ, ਤਦ ਹੀ ਲੇਖਕ ਸਰਵੋਤਮ ਕਲਾ ਦੀ ਟੀਸੀ ਨੂੰ ਛੁਹ ਸਕਦਾ ਹੈ ।

"ਇਹ ਠੀਕ ਹੈ ਕਿ ਲੇਖਕਾਂ ਤੇ ਕਲਾਕਾਰਾਂ ਨੂੰ ਸਿਰਜਨਾਤਮਕ ਕਿਰਤ ਦੀਆ ਵਿਧੀਆਂ ਨੂੰ ਜ਼ਰੂਰ ਸਿਖਣਾ ਚਾਹੀਦਾ ਹੈ, ਪਰ ਮਾਰਕਸਵਾਦ-ਲੈਨਿਨਵਾਦ ਇਕ ਵਿਗਿਆਨ ਹੈ, ਜਿਸਦਾ ਅਧਿਅਨ ਹਰ ਇਕ ਇਨਕਲਾਬੀ ਲਈ ਜ਼ਰੂਰੀ ਹੈ ਅਤੇ ਲੇਖਕ ਤੇ ਕਲਾਕਾਰਾਂ ਨੂੰ ਇਸ ਤੋਂ ਕੋਈ ਛੋਟ ਨਹੀਂ ।"
—ਮਾਓ ਜ਼ੇ ਤੁੰਗ

"ਸੋਵੀਅਤ ਸਾਹਿਤ ਤੇ ਕਲਾ ਦਾ ਵਿਕਾਸ, ਕਮਿਊਨਿਸਟ ਪਾਰਟੀ ਅਤੇ ਉਸਦੀ ਕੇਂਦਰੀ ਸਮਿਤੀ ਦੀ ਸਿੱਧੀ ਅਗਵਾਈ ਹੇਠ ਹੁੰਦਾ ਹੈ ।...ਸਿਰਜਣਾਤਮਕ ਕਲਾ ਦੇ ਖੇਤਰ ਵਿਚ, ਪਾਰਟੀ ਦੀ ਕੇਂਦਰੀ ਸਮਿਤੀ ਇਹ ਮੰਗ ਕਰਦੀ ਹੈ ਕਿ ਹਰ ਸ਼ਖਸ—ਉਚੱਤਮ ਯੋਗਤਾ ਰੱਖਣ ਵਾਲੇ ਤੇ ਪ੍ਰਸਿੱਧ ਤੋਂ ਪ੍ਰਸਿੱਧ ਲੇਖਕ ਤੇ ਕਲਾਕਾਰ ਤੋਂ ਲਗਕੇ, ਨਵੇਂ ਉਭਰ ਰਹੇ ਕਲਾਕਾਰਾਂ ਤਕ...ਪਾਰਟੀ ਦੀਆਂ ਲੀਹਾਂ ਤੇ ਬਿਨਾਂ ਕਿਸੇ ਹੀਲ ਹੁੱਜਤ ਦੇ ਤੁਰੇ ।"
—ਖਰੁਸ਼ਚੋਵ

"ਧੜੇ ਤੋਂ ਨਿਰਲੇਪਤਾ ਮੁਰਦਾ ਬਾਦ, ਸਪਸ਼ਟਤਾ ਤੇ ਨਿਸ਼ਚਤ ਪਾਰਟੀ ਲਾਈਨ ਜ਼ਿੰਦਾਬਾਦ...ਇਹ ਸਾਡਾ ਨਾਅਰਾ ਹੈ ।"
—ਸਤਾਲਿਨ

ਅਮਲੀ ਆਲੋਚਨਾ ਦੇ ਖੇਤਰ ਵਿਚ ਇਹ ਵਿਚਾਰ ਪਰਨਾਲੀ ਹਰ ਮਾਰਕਸਵਾਦੀ ਆਲੋਚਕ ਦੀਆਂ ਲਿਖਤਾਂ ਵਿਚ ਵਿੱਦਮਾਨ ਹੈ। ਮਿਸਾਲ ਦੇ ਤੌਰ ਤੇ ਲੈਨਿਨ ਨੇ ਟਾਲਸਟਾਏ ਬਾਰੇ ਸੱਤ ਆਲੋਚਨਾਤਮਕ ਲੇਖ ਲਿਖੇ ਹਨ ਜਿਨ੍ਹਾਂ ਨੂੰ ਮਾਰਕਸਵਾਦੀ ਸਾਹਿਤਕ ਆਲੋਚਨਾ ਦੇ ਨਮੂਨੇ ਵਜੋਂ ਪੇਸ਼ ਕਰਦ ਹਨ ਤੇ ਉਨਾਂ ਦੀ ਪ੍ਰਸੰਸਾ ਕਰਦੇ ਨਹੀਂ ਥਕਦੇ। ਲੈਨਿਨ ਨੇ ਟਾਲਸਟਾਏ ਦੀ ਕਲਾ ਵਿਚ ਜੋ ਖਾਮੀ ਕਢੀ ਹੈ ਉਹ ਇਹ ਹੈ :

"ਟਾਲਸਟਾਏ ਨੇ ਸਰਕਾਰੀ ਧਰਮ ਵਿਰੁਧ ਸੰਗਰਾਮ ਨੂੰ ਕੁਚਲੀ ਹੋਈ ਜਨਤਾ ਲਈ ਨਵੇਂ ਸੋਧੇ ਹੋਏ ਧਰਮ ਅਰਥਾਤ ਇਕ ਮੌਲਕ, ਸੂਖਮ, ਅਤੇ ਵਧੇਰੇ ਘੁਨਤਰੀ ਜ਼ਹਿਰ ਦੇ ਪ੍ਰਚਾਰ ਨਾਲ ਮਿਲਾ ਦਿਤਾ। ਉਸਦੇ ਧਰਤੀ ਦੀ ਨਿੱਜੀ ਜਾਇਦਾਦ ਦੇ ਖੰਡਨ ਨੇ ਸਾਰੇ ਸੰਗਰਾਮ ਨੂੰ ਅਸਲੀ ਦੁਸ਼ਮਣ ਅਰਥਾਤ ਜਾਗੀਰਦਾਰੀ ਅਤੇ ਉਸਦੀ ਸ਼ਕਤੀ ਦੇ ਰਾਜਸੀ ਹਥਿਆਰ, ਬਾਦਸ਼ਾਹਤ, ਵੱਲ ਕੇਂਦਰਤ ਨਾ ਕੀਤਾ ਸਗੋਂ ਇਸ ਨੂੰ ਉਸਨੇ ਪੂੰਜੀਵਾਦ ਤੇ ਉਸ ਤੋਂ ਉਤਪਤ ਲੋਕਾਂ ਦੀ ਦੁਰਦਸ਼ਾ ਦੇ ਖੰਡਨ ਨੂੰ ਅੰਤ੍ਰਰਾਸ਼ਟਰੀ ਸਮਾਜਵਾਦੀ ਪ੍ਰੋਲਤਾਰੀ ਸ਼ਰੇਣੀ ਦੇ ਆਲਮਗੀਰ ਸੁਤੰਤਰਤਾ ਘੋਲ ਵਲੋਂ ਅਤੀ ਬੇਮੁਖੱਤਾ ਨਾਲ ਹੀ ਗੱਡ ਮੱਡ ਕਰ ਦਿੱਤਾ।"

ਕਰਿਸਟੋਫਰ ਕਾਡਵੈਲ ਜਿਹੇ ਮਹਾਨ ਤੇ ਸਿਆਣੇ ਆਲੋਚਕ ਨੇ ਵੀ ਇਸੇ ਵਿਚਾਰਧਾਰਾ ਦਾ ਢੰਢੋਰਾ ਪਿੱਟਿਆ ਹੈ। ਉਸਨੇ ਬਰਨਾਰਡ ਸ਼ਾਅ, ਐਚ. ਜੀ. ਵੈਲਜ, ਅਤੇ ਡੀ ਐਚ.ਲਾਰੰਸ ਉਤੇ ਤਿੰਨ ਬਹੁਤ ਸੁਚੱਜੇ ਲੇਖ ਲਿਖੇ ਹਨ। ਇਨ੍ਹਾਂ ਲੇਖਕਾਂ ਦੀ ਕਲਾ ਦੇ ਸੋਮਿਆਂ ਤੇ ਬਹੁਤ ਸੁਹਣਾ ਚਾਨਣਾ ਪਾਉਣ ਤੋਂ ਬਾਅਦ, ਉਸਦੀ ਸਾਰੀ ਪੜਚੋਲ ਦੀ ਤਾਨ ਏਥੇ ਆ ਕੇ ਟੁੱਟਦੀ ਹੈ।

"ਉਸਨੇ (ਜੀ. ਬੀ ਸ਼ਾਅ) ਇਹ ਫੈਸਲਾ ਕਰ ਲਿਆ ਕਿ ਭਾਵੇਂ ਮਾਰਕਸ ਨੇ ਉਸਨੂੰ ਬੁਰਜੁਆ ਜੀਵਨ ਦੀ ਲੱਜਿਆ ਤੇ ਕੂੜ ਦਰਸਾਇਆ ਹੈ, ਪਰ ਫੇਰ ਵੀ ਉਹ ਭਵਿਖ ਦੀ ਸ਼ਰੇਣੀ ਤੋਂ ਜਰਜਰਿਤ ਸ਼ਰੇਣੀ ਦੇ ਭਾਂਜ ਖਾ ਜਾਣ ਦੀ ਅਵਸ਼ਕਤਾ ਨੂੰ ਸਵਿਕਾਰ ਨਹੀਂ ਕਰੇਗਾ। ਏਸੇ ਢਿਣ ਤੋਂ ਸ਼ਾਅ ਤੇ ਉਸਦੇ ਆਪੇ ਵਿਚ ਪਾੜਾ ਪੈ ਜਾਂਦਾ ਹੈ।"

"ਪਰ ਲਾਰੰਸ ਦਾ ਅੰਤਮ ਦੁਖਾਂਤ ਇਹ ਹੈ ਕਿ ਉਸਦਾ ਆਖਰੀ ਹੱਲ ਫਾਸ਼ਿਸਟ ਸੀ ਨਾ ਕਿ ਕਮਿਊਨਿਸਟ।"

"ਵੈਲਜ਼ ਦਾ ਦੁਖਾਂਤ ਇਹ ਹੈ ਕਿ ਆਪਣੇ ਸਾਰੇ ਸਮਕਾਲੀਆਂ ਵਿਚੋਂ ਜਿਨ੍ਹਾਂ ਨੇ ਕਿ ਸਮਾਜ ਪ੍ਰੀਵਰਤਨ ਵਿਚ ਦਿਲਚਸਪੀ ਲਈ ਅਤੇ ਚਲੰਤ ਸਮਾਜਕ ਸੰਬੰਧਾਂ ਦੀ ਅਰਾਜਕਤਾ ਨੂੰ ਦੇਖਿਆ, ਉਹ ਸਭ ਤੋਂ ਘੱਟ ਸੋਸ਼ਲਿਸਟ ਹੈ ਅਤੇ ਮਾਰਕਸਵਾਦ ਤੋਂ ਬਹੁਤ ਪਰੇਰੇ।"

ਕਰਿਸਟੋਫਰ ਕਾਡਵੈਲ ਦੇ ਇਸ ਵਿਸ਼ਲੇਸ਼ਨ ਦੀ ਸਚਾਈ ਬਾਰੇ ਦੋ ਰਾਵਾਂ ਹੋ ਸਕਦੀਆਂ ਹਨ ਪਰ ਇਸ ਵਿਚ ਸੰਦੇਹ ਦੀ ਕੋਈ ਗੁੰਜਾਇਸ਼ ਨਹੀਂ ਕਿ ਉਸਦੇ ਉਪਰ ਲਿਖਤ ਵਿਚਾਰ ਸਾਹਿਤਕ ਆਲੋਚਨਾ ਦੇ ਖੇਤਰ ਤੋਂ ਬਾਹਰ ਜਾ ਪੈਂਦੇ ਹਨ।

ਪੰਜਾਬੀ ਮਾਰਕਸਵਾਦੀ ਆਲੋਚਕ ਵੀ ਇਹੋ ਰਾਹ ਅਪਣਾ ਰਹੇ ਹਨ। ਉਦਾਹਰਨ ਵਜੋਂ ਪ੍ਰੋ: ਕਿਰਪਾਲ ਸਿੰਘ ਕਸੇਲ ਨੇ ਪ੍ਰੋ: ਮੋਹਨ ਸਿੰਘ ਦੀ ਨਵ ਪ੍ਰਕਾਸ਼ਤ ਪੁਸਤਕ "ਜੰਦਰੇ" ਬਾਰੇ ਵਿਚਾਰ ਵਿਅਕਤ ਕਰਦਿਆਂ ਹੋਇਆਂ ਲਿਖਿਆ ਹੈ :

"ਪਰ ਕਵੀ ਨੂੰ ਇਹਸਾਸ ਹੋਣਾ ਚਾਹੀਦਾ ਹੈ ਕਿ ਪ੍ਰਕਿਰਤਕ ਵਰਤਾਰੇ ਵਿਚੋਂ ਉਸਨੂੰ

ਇਸ ਆਤਮ ਮੁਕਤੀ ਦੇ ਗੂੜ੍ਹੇ ਇਸ਼ਾਰੇ ਹੀ ਮਿਲ ਸਕਦੇ ਹਨ ਅਤੇ ਇਸਦਾ ਸਿੱਧਾ ਰਾਹ ਪ੍ਰਗਤਿਵਾਦੀ ਤੇ ਮਾਨਵਵਾਦੀ ਆਦਰਸ਼ਾਂ ਵਿਚ ਹੈ ਜਿਸ ਨੂੰ ਉਹ ਛੱਡ ਰਿਹਾ ਹੈ। ਕੀ ਵਰਤਮਾਨ ਸਮੇਂ ਜਦੋਂ ਸਰਵਨਾਸ਼ਤਾ ਦਾ ਭਿਅੰਕਰ ਨਾਗ ਫੁੰਕਾਰੇ ਮਾਰਦਾ ਰਿਹਾ ਹੈ ਤਾਂ ਅਸਤਿਤਵ ਨੂੰ ਕਾਇਮ ਰੱਖਣ ਲਈ ਮਾਨਵ ਵਾਦੀ ਪ੍ਰਗਤੀ ਸ਼ੀਲ ਸਮਾਜਕ ਕਰਮ ਤੋਂ ਬਿਨਾਂ ਕੋਈ ਹੋਰ ਰਾਹ ਹੋ ਸਕਦਾ ਹੈ ? ਜੇ ਨਹੀਂ ਤਾਂ ਕਵੀ ਇਸ ਵਲੋਂ ਅੱਖਾਂ ਕਿਉਂ ਮੀਟੇ ?"

ਸਪਸ਼ਟ ਹੈ ਕਿ ਅਜਿਹੀ ਪੜਚੋਲ ਤੋਂ ਕਿਸੇ ਸਿਰਜਨਾਤਮਕ ਕਲਾਕਾਰ ਨੂੰ ਕੋਈ ਲਾਭ ਨਹੀਂ ਹੋ ਸਕਦਾ। ਕੋਈ ਲੇਖਕ ਇਸ ਤੋਂ ਪ੍ਰਭਾਵਤ ਨਹੀਂ ਹੋ ਸਕਦਾ। ਪਰ ਜਿਹੜੇ ਲੇਖਕ ਮਾਰਕਸਵਾਦੀ ਆਲੋਚਨਾ ਦੀ ਪ੍ਰਵਾਹ ਕੀਤੇ ਬਿਨਾਂ ਆਪਣੀ ਡਗਰ ਤੇ ਚਲਦੇ ਜਾਂਦੇ ਹਨ ਉਨ੍ਹਾਂ ਨੂੰ ਮਾਰਕਸਵਾਦੀ ਆਲੋਚਕ ਜਦੋਂ ਕੁਝ ਬਣ ਸਰ ਨਹੀਂ ਆਉਂਦਾ ਤਾਂ ਬੜੀਆਂ ਸਖਤ ਗਾਲਾਂ ਕੱਢਣ ਲਗ ਪੈਂਦੇ ਹਨ। ਮਿਸਾਲ ਦੇ ਤੌਰ ਤੇ ਪ੍ਰਸਿਧ ਰੂਸੀ ਲੇਖਕ ਜ਼ੋਸ਼ੈਂਕੋ ਨੂੰ ਪਾਰਟੀ ਦੇ ਸਾਹਿਤ ਬਾਰੇ ਹੁਕਮ ਦੀ ਉਲੰਘਣਾਂ ਕਰਨ ਦੇ ਦੋਸ਼ ਵਿਚ ਜ਼ਦਾਨੋਂਫ ਨੇ ਲੇਖਕਾਂ ਦੀ ਕਾਨਫਰੰਸ ਵਿਚ "ਗੁੰਡਾ" ਤੇ "ਕਮੀਨਾ" ਆਖਿਆ ਸੀ ਅਤੇ ਮਸ਼ਹੂਰ ਸੋਵੀਅਤ ਕਵਿਤਰੀ ਨੂੰ "ਕੰਜਰੀ"। ਏਸੇ ਤਰ੍ਹਾਂ ਬੋਰਸ ਪੈਸਟਰਨਾਕ ਨੂੰ "ਡਾਕਟਰ ਜ਼ਿਵਾਗ" ਲਿਖਣ ਦੇ ਇਵਜ਼ਾਨੇ ਵਿਚ "ਸੂਅਰ" ਦਾ ਖਿਤਾਬ ਦਿਤਾ ਗਿਆ ਸੀ। ਸ਼ੁਕਰ ਹੈ ਕਿ ਪੰਜਾਬੀ ਵਿਚ ਅਜੇ ਨੌਬਤ ਏਥੇ ਤਕ ਨਹੀਂ ਪੁਜੀ।

ਸਤਾਲਿਨ (worker writer) ਮਜ਼ਦੂਰ-ਲੇਖਕ ਸਿਧਾਂਤ ਦਾ ਜਨਮਦਾਤਾ ਹੈ। ਉਸਨੇ 1912 ਦੇ ਪਰਾਵਦਾ ਵਿਚ ਲਿਖਿਆ :

"ਸਾਡੀ ਆਸ਼ਾ ਹੈ ਕਿ ਮਜ਼ਦੂਰ ਕੇਵਲ ਹਮਦਰਦੀ ਜਿਤਣ ਤਕ ਹੀ ਆਪਣੇ ਆਪ ਨੂੰ ਸੀਮਤ ਨਾ ਰਖਣ। ਉਨ੍ਹਾਂ ਨੂੰ ਸਾਡੀ ਅਖਬਾਰ ਚਲਾਉਣ ਵਿਚ ਪੂਰਾ ਪੂਰਾ ਹੱਥ ਵਟਾਉਣਾ ਚਾਹੀਦਾ ਹੈ। ਕਾਮਿਆਂ ਨੂੰ ਇਹ ਨਹੀਂ ਕਹਿਣਾ ਚਾਹੀਦਾ ਕਿ ਰਚਨਾ ਉਨ੍ਹਾਂ ਦੇ ਬਸ ਦਾ ਰੋਗ ਨਹੀਂ। ਮਜ਼ਦੂਰ ਲੇਖਕ ਬਣੇ ਬਣਾਏ ਆਕਾਸ਼ਾਂ ਤੋਂ ਨਹੀਂ ਡਿਗਦੇ, ਸਾਹਿਤਕ ਕੰਮ ਕਰਦਿਆਂ ਹੋਇਆਂ ਸਹਿਜ ਸਹਿਜੇ ਉਨ੍ਹਾਂ ਦਾ ਵਿਕਾਸ ਹੁੰਦਾ ਹੈ। ਤੁਹਾਨੂੰ ਇਸ ਕੰਮ ਨੂੰ ਜ਼ਿਆਦਾ ਦਲੇਰੀ ਨਾਲ ਹੱਥ ਪਾਉਣਾ ਚਾਹੀਦਾ ਹੈ। ਤੁਸੀਂ ਇਕ ਦੋ ਬਾਰ ਠੇਡਾ ਖਾਉਗੇ ਪਰ ਫੇਰ ਆਪਣੇ ਆਪ ਸਿੱਖ ਜਾਉਗੇ।"

ਅਕਤੂਬਰ ਕਰਾਂਤੀ ਤੋਂ ਪਿਛੋਂ ਗੋਰਕੀ ਨੇ ਏਸੇ ਦਲੀਲ ਨੂੰ ਅਮਲੀ ਜਾਮਾ ਪਹਿਨਾਉਣ ਦੀ ਪੂਰੀ ਕੋਸ਼ਿਸ਼ ਕੀਤੀ। ਕਾਮਿਆਂ ਦੀ ਇਕ ਬਹੁਤ ਵੱਡੀ ਸੰਖਿਆ ਨੂੰ ਕਲਮ ਚੁਕਣ ਲਈ ਪ੍ਰੇਰਿਆ। ਪਰ ਇਨ੍ਹਾਂ ਸਾਰੇ ਪਰੋਲਤਾਰੀ ਲੇਖਕਾਂ ਦੀ ਮਿਹਨਤ ਦਾ ਨਤੀਜਾ ਕੁਝ ਵੀ ਨਾ ਨਿਕਲਿਆ। ਬਹੁਤਿਆਂ ਦੀਆਂ ਕਿਤਾਬਾਂ ਤਾਂ ਰੱਦੀ ਵਿਚ ਹੀ ਵਿਕੀਆਂ।

ਹੁਣ ਅਸੀਂ ਆਖਰੀ ਉਪ ਸਿਧਾਂਤ ਵਲ ਆਉਂਦੇ ਹਾਂ। ਇਸ ਅਨੁਸਾਰ ਕਿਉਂਕਿ ਸਮਾਜਵਾਦ ਸ਼ਰੇਣੀ ਰਹਿਤ ਸਮਾਜ ਹੋਵੇਗਾ, ਇਸ ਲਈ ਇਸ ਵਿਚ ਇਕ ਬਹੁਤ ਉਚ ਪੱਧਰ ਤੇ ਸੁਤੰਤਰ ਸਾਹਿਤ ਦਾ ਜਨਮ ਹੋਵੇਗਾ ਜਿਸਦਾ ਮਨੋਰਥ ਕਿਸੇ ਵਿਸ਼ੇਸ਼ ਸ਼੍ਰੇਣੀ ਦੀ ਸੇਵਾ ਕਰਨ ਦੀ ਥਾਂ ਕਰੋੜਾਂ ਲੋਕਾਂ ਦੀਆਂ ਸਭਿਆਚਾਰਕ ਲੋੜਾਂ ਨੂੰ ਪੂਰਾ ਕਰਨਾ ਹੋਵੇਗਾ। ਲੈਨਿਨ ਦੇ ਕਥਨ ਅਨੁਸਾਰ :

"ਉਹ ਇਕ ਆਜ਼ਾਦ ਸਾਹਿਤ ਹੋਵੇਗਾ। ਕਿਉਂਕਿ ਉਹ ਇਕ ਆਮਿਆਨਾ ਨਾਇਕਾ ਦੀ ਸੇਵਾ ਨਹੀਂ ਕਰੇਗਾ।ਐਸ਼ ਪਰਸਤ ਢਿਡੱਲਾਂ ਤੇ ਉਪਰਲੇ ਦਸ ਹਜ਼ਾਰ ਲੋਕਾਂ ਦੀ ਸੇਵਾ ਨਹੀਂ ਕਰੇਗਾ। ਬਲਕਿ ਲੱਖਾਂ ਕਰੋੜਾਂ ਮਜ਼ਦੂਰਾਂ ਦੀ ਸੇਵਾ ਕਰੇਗਾ ਜਿਹੜੇ ਦੇਸ਼ ਦੀ ਜਿੰਦ ਜਾਨ ਹਨ, ਉਹਦੀ ਸ਼ਕਤੀ ਹਨ, ਉਹਦਾ ਭਵਿਖ ਹਨ।"

ਜੇ ਮਜ਼ਦੂਰਾਂ ਦੀ ਸੇਵਾ ਕਰਨ ਵਾਲਾ, ਲਖਾਂ ਕਰੋੜਾਂ ਲੋਕਾਂ ਦੀ ਸਭਿਆਚਾਰਕ ਲੋੜਾਂ ਨੂੰ ਪੂਰਾ ਕਰਨ ਵਾਲਾ ਸਾਹਿਤ ਪੈਦਾ ਹੁੰਦਾ ਤਾਂ ਹੋਰ ਕੀ ਚਾਹੀਦਾ ਸੀ; ਪਰ ਹੋਇਆ ਇਸਦੇ ਬਿਲਕੁਲ ਉਲਟ। ਅਸੀਂ ਆਰੰਭ ਵਿਚ ਇਕ ਸੋਵੀਅਤ ਪਾਠਕ ਦੇ ਵਿਚਾਰ ਪੜ੍ਹ ਹੀ ਚੁਕੇ ਹਾਂ। ਲੈਨਿਨ ਦਾ ਤੌਖਲਾ ਕਿ ਸਮਾਜਵਾਦ ਦੀ ਸਥਾਪਨਾ ਇਕ ਉਚ ਪੱਧਰ ਦੇ ਸਾਹਿਤ ਦੀ ਜਨਮ ਦਾਤਾ ਹੋਵੇਗੀ, ਗਲਤ ਸਿੱਧ ਹੋਇਆ ਹੈ। ਈਲੀਆ ਅਹਰਨਬਰਗ ਨੂੰ ਸ਼ੋਕ ਹੈ, "ਅਜ ਸਾਡੇ ਕੋਲ ਨਾ ਕੋਈ ਲਿਓ ਟਾਲਸਟਾਏ ਹੈ ਨਾ ਸਾਲਟੀਕੋਫ ਸ਼ੇਡਰਨ, ਨਾ ਚੈਖੋਫ ਤੇ ਨਾ ਹੀ ਕੋਈ ਗੋਰਕੀ।" ਸੋਵੀਅਤ ਕਾਲ ਨੇ ਕੇਵਲ ਇਕੋ ਇਕ ਵਰਨਣ ਯੋਗ ਨਾਵਲਿਸਟ ਪੈਦਾ ਕੀਤਾ ਹੈ, ਸ਼ੋਲੋਖੋਫ, ਜਿਸਨੂੰ ਹੁਣੇ ਜਿਹੇ ਨੋਬਲ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ ਹੈ। ਰੈਲਫ ਫਾਕਸ ਨੇ ਉਸਦੇ ਬਾਰੇ ਹੇਠ ਲਿਖਤ ਵਿਚਾਰ ਪ੍ਰਗਟ ਕੀਤਾ ਹੈ:

"ਸ਼ੋਲੋਖੋਫ ਦੇ ਕਮਿਊਨਿਸਟ ਨਾਇਕ ਜੋਸ਼, ਵਲਵਲਾ ਤੇ ਆਤਮ ਸ਼ਕਤੀ ਦੇ ਸੁਆਮੀ ਹਨ। ਉਹ ਜੀਂਦੇ ਜਾਗਦੇ ਇਨਸਾਨ ਹਨ ਤੇ ਸਾਡੇ ਦਿਲ ਵਿਚ ਘਰ ਕਰ ਜਾਂਦੇ ਹਨ, ਪਰ ਇਸਦੇ ਬਾਵਜੂਦ ਉਹ ਸਪਾਟ ਹਨ ਤੇ ਇਸ ਸੰਸਾਰ ਦੇ ਵਾਸੀ ਨਹੀਂ ਜਾਪਦੇ।"

ਇਹਨਾਂ ਸਾਰੀਆਂ ਖਾਮੀਆਂ ਦੀ ਜੜ੍ਹ ਕੀ ਹੈ? ਜਿਵੇਂ ਅਸੀਂ ਉਤੇ ਦਸ ਆਏ ਹਾਂ ਮਾਰਕਸਵਾਦੀਆਂ ਅਨੁਸਾਰ, ਕਿਸੇ ਸਮਾਜ ਦਾ ਆਰਥਕ ਢਾਂਚਾ "ਨੀਂਹ" ਹੈ ਤੇ ਕਲਾ, ਸਾਹਿਤ ਆਦਿ "ਉਸਾਰ" ਦਾ ਇਕ ਹਿੱਸਾ; ਜਿਸਦੀ ਰੂਪ ਰੇਖਾ ਨੂੰ "ਨੀਂਹ" ਨਿਰਧਾਰਤ ਕਰਦੀ ਹੈ। "ਉਸਾਰ" ਵਿਚ ਅਤੇ ਖਾਸ ਕਰਕੇ ਕਲਾ ਵਿਚ "ਨੀਂਹ" ਦਾ ਪ੍ਰਤਿਬਿੰਬ ਹੋਣਾ ਸੁਭਾਵਕ ਹੈ। ਪਰ ਸਮੇਂ ਨੇ ਇਹ ਸਿੱਧ ਕਰ ਦਿਤਾ ਹੈ ਕਿ "ਨੀਂਹ" ਤੇ "ਉਸਾਰ" ਦੇ ਸਬੰਧ ਏਨੇ ਸਿਧੇ ਨਹੀਂ, ਜਿੰਨੇ ਕਿ ਮਾਰਕਸਵਾਦੀ ਆਲੋਚਕਾਂ ਨੇ ਆਪਣੀਆਂ ਲਿਖਤਾਂ ਰਾਹੀਂ ਸਿਧ ਕਰਨ ਦਾ ਜਤਨ ਕੀਤਾ ਹੈ। ਸਮੇਂ ਦੇ ਲਾਂਘੇ ਨਾਲ ਸਮਾਜ ਅਨਗਿਣਤ ਸ਼ਰੇਣੀਆਂ ਵਿਚ ਵੰਡੀ ਜਾਂਦੀ ਹੈ। ਇਸ ਕਾਰਨ ਜਿਸਮਾਨੀ ਮਿਹਨਤ ਤੇ ਮਾਨਸਿਕ ਪਰਿਸ਼੍ਰਮ ਦਾ ਰਿਸ਼ਤਾ ਵੀ ਬਹੁਤ ਪੇਚੀਦਾ ਹੋ ਜਾਂਦਾ ਹੈ। ਅਜੋਕੇ ਸਮਾਜ ਵਿਚ "ਨੀਂਹ" ਤੇ "ਉਸਾਰ" ਦੇ ਸਬੰਧ ਏਨੇ ਗੁੰਝਲਦਾਰ ਹਨ ਕਿ ਅਸੀਂ "ਨੀਂਹ" ਬਾਰੇ ਮੁਲਅੰਕਣ ਨੂੰ "ਉਸਾਰ" ਤੇ ਇਨ ਬਿਨ ਲਾਗੂ ਨਹੀਂ ਕਰ ਸਕਦੇ।

"ਨੀਂਹ" ਵਾਂਗ ਉਸਾਰ ਦਾ ਵੀ ਆਪਣਾ ਇਕ ਜੀਵਨ ਹੁੰਦਾ ਹੈ। "ਉਸਾਰ" ਬਾਰੇ ਵਿਸ਼ਲੇਸ਼ਨ ਕਰਨ ਲਗਿਆਂ ਸਾਨੂੰ ਇਸ ਗੱਲ ਨੂੰ ਅੱਖੋਂ ਉਹਲੇ ਨਹੀਂ ਕਰਨਾ ਚਾਹੀਦਾ ਕਿ "ਉਸਾਰ" ਵਿਚ ਸਾਨੂੰ "ਨੀਂਹ" ਵਾਂਗ ਪੈਦਾਵਾਰ ਦੇ ਸੰਦਾਂ ਨਾਲ ਵਾਹ ਨਹੀਂ ਪੈਂਦਾ ਸਗੋਂ ਮਨੁਖਾਂ ਨਾਲ ਟਾਕਰਾ ਹੁੰਦਾ ਹੈ, ਜੋ ਤਰਕਸ਼ੀਲ, ਚੇਤੰਨ ਤੇ ਕਿਸੇ ਇਰਾਦੇ ਦੇ ਧਾਰਨੀ ਹੁੰਦੇ ਹਨ। ਕਲਾ ਦੇ ਖੇਤਰ ਵਿਚ ਤਰਕ ਦੇ ਨਾਲ ਨਾਲ ਕਲਾਕਾਰ ਦੇ ਸੁਪਨਿਆਂ, ਵਿਚਾਰਧਾਰਾ, ਪਰੰਪਰਾ, ਸਮਾਜ ਦੀ ਰਾਜਸੀ ਬਣਤਰ, ਦੇਸ਼ ਦੇ ਪੌਣ ਪਾਣੀ ਤੇ ਗਵਾਂਢੀ ਦੇਸਾਂ ਦੀ ਵਿਚਾਰਧਾਰਾ, ਸਾਹਿਤ ਤੇ ਕਲਾ ਆਦਿ ਦਾ ਵੀ ਚੋਖਾ ਪ੍ਰਭਾਵ

ਪੈਂਦਾ ਹੈ।

ਸੱਚ ਤਾਂ ਇਹ ਹੈ ਕਿ ਸਮਾਜ ਤੇ ਕਲਾ ਦੇ ਪ੍ਰਸਪਰ ਸਬੰਧਾਂ ਨੂੰ ਦਰਸਾਣ ਲਈ "ਨੀਂਹ" ਤੇ "ਉਸਾਰ" ਨਾਲ ਤੁਲਨਾ ਦੇਣਾ ਹੀ ਗਲਤ ਹੈ।ਸਮਾਜ ਤੇ ਕਲਾ ਦਾ ਸਬੰਧ "ਨੀਂਹ" ਤੇ "ਉਸਾਰ" ਦੀ ਥਾਂ ਪਿਓ ਤੇ ਪੁਤਰ ਵਾਲਾ ਹੈ। ਹਰ ਪੁੱਤਰ ਦੀਆਂ ਨਾੜਾਂ ਵਿਚ ਉਸਦੇ ਪਿਓ ਦਾ ਲਹੂ ਦਿਨ ਰਾਤ ਗਿੜਦਾ ਹੈ ਪਰ ਫੇਰ ਵੀ ਉਹ ਲਹੂ ਉਸ ਦਾ ਆਪਣਾ ਹੈ। ਉਸ ਵਿਚੋਂ ਉਸਦੇ ਪਿਓ ਦੇ ਲਹੂ ਨੂੰ ਵੱਖ ਨਹੀਂ ਕਰ ਸਕਦੇ। ਉਸਦਾ ਆਪਣੇ ਪਿਓ ਨਾਲ ਕਦੇ ਥੋੜਾ ਬਹੁਤ ਮੁਹਾਂਦਰਾ ਮਿਲਦਾ ਹੈ, ਉਸਦੀ ਸੋਚ, ਬਹਿਣੀ ਤੇ ਕਿਰਦਾਰ ਉਤੇ ਉਸਦੇ ਪਿਓ ਦਾ ਪ੍ਰਭਾਵ ਕਿਸੇ ਹਦ ਤਕ ਪੈਂਦਾ ਹੈ, ਪਰ ਫੇਰ ਵੀ ਉਹ ਆਪਣੇ ਕਰਤੱਵ ਵਿਚ ਆਜ਼ਾਦ ਹੈ। ਇਵੇਂ ਹੀ ਸਮਾਜ ਦਾ ਰੰਗ ਸਾਹਿਤ ਵਿਚ ਕੁਝ ਭਾ ਮਾਰਦਾ ਹੈ ਪਰ ਫੇਰ ਵੀ ਸਾਹਿਤਕਾਰ ਕਾਫੀ ਹੱਦ ਤਕ ਆਪਣੀ ਸਿਰਜਣਾ ਦੇ ਖੇਤਰ ਵਿਚ ਅਜ਼ਾਦ ਹੈ। ਜਿਵੇਂ ਕਿਸੇ ਭੈੜੇ ਅਚਾਰ ਵਾਲੇ ਪਿਓ ਖਾਤਰ ਇਹ ਜ਼ਰੂਰੀ ਨਹੀਂ ਕਿ ਅਸੀਂ ਉਸ ਦੇ ਪੁਤਰ ਨੂੰ ਵੀ ਨਿੰਦੀਏ, ਇਸੇ ਤਰ੍ਹਾਂ ਭੈੜੀ ਸਮਾਜ ਵਿਚੋਂ ਉਪਜੀ ਹੋਈ ਕਲਾ ਨੂੰ ਨਿੰਦਣਾ ਵੀ ਯੋਗ ਨਹੀਂ।

ਕਲਾ ਕਿਰਤ ਵਿਚ ਸਿਰਜਨਾਤਮਕ ਕਲਪਣਾ ਦਾ ਬੜਾ ਹੱਥ ਹੁੰਦਾ ਹੈ। ਕਲਾਕਾਰ ਬਾਹਰ ਮੁਖੀ ਸੰਸਾਰ ਦੀ ਨਕਲ ਨਹੀਂ ਉਤਾਰਦਾ, ਉਹ ਉਸਦਾ ਆਪਣੀ ਇਛਾ ਅਨੁਸਾਰ ਆਕਾਰ ਬਦਲਦਾ ਹੈ, ਅਤੇ ਆਪਣੇ ਅਨੁਭਵ ਨੂੰ ਅਜਿਹੇ ਬਿੰਬਾਂ ਰਾਹੀਂ ਵਿਅਕਤ ਕਰਦਾ ਹੈ ਕਿ ਉਹ ਯਥਾਰਥ ਜਾਪਣ ਲਗ ਪੈਂਦਾ ਹੈ। ਆਪਣੀ ਕਲਾ ਰਾਹੀਂ ਬਾਹਰਮੁਖੀ ਪਰਚਲਤ ਯਥਾਰਥ ਨਾਲ ਜੂਝਦਾ ਹੈ ਅਤੇ ਉਸ ਨੂੰ ਆਪਣੇ ਸੱਚੇ ਵਿਚ ਢਾਲ ਲੈਂਦਾ ਹੈ। ਇਹੀ ਕਾਰਨ ਹੈ ਕਿ ਕੋਲਰਜ ਦੀਆਂ ਕਵਿਤਾਵਾਂ ਦਾ ਅਲੌਕਿਕ ਵਾਤਾਵਰਨ ਵੀ ਸਾਡੇ ਦਿਲਾਂ ਨੂੰ ਟੁੰਬ ਜਾਂਦਾ ਹੈ। ਸ਼ੇਕਸਪੀਅਰ ਹੈਮਲਟ ਵਿਚ ਜਦੋਂ ਹੈਮਲਟ ਦੀ ਮੁਲਾਕਾਤ ਉਸਦੇ ਪਿਤਾ ਦੇ ਭੂਤ ਨਾਲ ਕਰਵਾਂਦਾ ਹੈ ਤਾਂ ਅਸੀਂ ਅਵਿਸ਼ਵਾਸ਼ ਤੋਂ ਉਪਰ ਉਠਕੇ ਇਸ ਵਿਗਿਆਨ ਵਿਰੋਧੀ ਘਟਨਾ ਨੂੰ ਵੀ ਮਾਣਦੇ ਹਾਂ।

ਇਹ ਵੀ ਇਕ ਯਾਦ ਰਖਣ ਯੋਗ ਗੱਲ ਹੈ ਕਿ ਕਲਾ ਦੇ ਅੰਤਰ ਅਨੁਸ਼ਾਸ਼ਨ (inner discipline) ਦਾ ਵੀ ਉਸ ਦੀ ਰੂਪ ਰੇਖਾ ਨੂੰ ਘੜਨ ਵਿਚ ਬੜਾ ਹੱਥ ਹੁੰਦਾ ਹੈ। "ਖਿਆਲ" "ਖਿਆਲ" ਵਾਂਗ ਹੀ ਗਾਇਆ ਜਾਵੇਗਾ ਤੇ "ਭੈਰਵੀ" "ਭੈਰਵੀ" ਰਾਗ ਵਾਂਗ ਹੀ। ਅਸੀਂ ਇਸ ਰਾਗ ਨੂੰ ਇਹ ਕਹਿਕੇ ਨਹੀਂ ਨਿੰਦ ਸਕਦੇ ਕਿ ਇਸ ਵਿਚ ਫਲਾਣੇ ਸਮਾਜੀ ਨਿਜ਼ਾਮ ਦੀ ਝਲਕ ਮਿਲਦੀ ਹੈ। "ਖਿਆਲ" ਦੀ ਆਲੋਚਨਾ ਕਰਨ ਲਈ ਸਾਨੂੰ ਰਾਗ ਵਿਦਿਆ ਦੇ ਅਸੂਲਾਂ ਨੂੰ ਹੀ ਦਰਿਸ਼ਟੀ ਗੋਚਰ ਕਰਨਾ ਪਵੇਗਾ।ਪਰ ਜੇ ਅਸੀਂ ਕਲਾ ਦਾ ਮੁਲ-ਅੰਕਣ ਕਰਨ ਲਾਗਿਆਂ, ਸਮਾਜ ਜਿਸਨੇ ਉਸ ਕਲਾ ਨੂੰ ਜਨਮ ਦਿਤਾ ਹੈ, ਦਾ ਮੁਲਅੰਕਣ ਕਰਨ ਲਗ ਪਈਏ ਅਤੇ ਉਸਨੂੰ ਇਸ ਕਲਾ ਤੇ ਲਾਗੂ ਕਰੀਏ ਤਾਂ ਬੜੇ ਹੀ ਹਾਸੋ ਹਾਣੇ ਨਤੀਜੇ ਨਿਕਲਦੇ ਹਨ। ਮਿਸਾਲ ਦੇ ਤੌਰ ਤੇ ਮਾਰਕਸ ਨੇ ਸ਼ੈਕਸਪੀਅਰ ਦੀ ਹਦੋਂ ਵਧ ਪ੍ਰਸੰਸਾ ਕੀਤੀ ਹੈ ਅਤੇ ਉਸ ਨੂੰ ਸੰਸਾਰ ਦਾ ਸਭ ਤੋਂ ਮਹਾਨ ਕਲਾਕਾਰ ਮੰਨਿਆ ਹੈ ਪਰ ਮਾਰਕਸਵਾਦੀ ਆਲੋਚਕਾਂ ਦੀ ਨਜ਼ਰ ਵਿਚ ਸ਼ੇਕਸ-ਪੀਅਰ ਵੀ ਫੀਊਡਲ ਨਿਜ਼ਾਮ ਦਾ ਹਿਮਾਇਤੀ ਹੈ। ਜਾਰਜ ਥਾਮਸਨ ਆਪਣੇ ਪ੍ਰਸਿਧ ਲੇਖ (Marxism and Poetry) ਵਿਚ ਸ਼ੈਕਸਪੀਅਰ ਦੀ ਕਲਾ ਦਾ ਮੁਲਅੰਕਣ ਕਰਦਿਆਂ ਹੋਇਆਂ

ਲਿਖਦਾ ਹੈ ਕਿ (Troilue and Cresside) ਵਿਚ ਸ਼ੈਕਸਪੀਅਰ ਨੇ ਆਪਣੀ ਰੂੜ੍ਹਵਾਦੀ ਰੁਚੀ ਨੂੰ ਪ੍ਰਗਟ ਕੀਤਾ ਹੈ।......ਇਸ ਦਾ ਮਤਲਬ ਹੈ ਕਿ ਜੇ ਤੁਸੀਂ ਜਾਗੀਰਦਾਰੀ ਨਿਜ਼ਾਮ ਨੂੰ ਨਸ਼ਟ ਕਰ ਦਿਉਗੇ ਤਾਂ ਅਰਾਜਕਤਾ ਫੈਲ ਜਾਵੇਗੀ । ਇਹ ਰੂੜੀਵਾਦੀ ਰਾਜਸੀ ਵਿਚਾਰਾਂ ਦਾ ਬੜਾ ਸਪਸ਼ਟ ਪ੍ਰਗਟਾਵਾ ਹੈ।"

ਮਾਰਕਸਵਾਦੀ ਆਲੋਚਨਾ ਨੇ ਮਾਰਕਸ ਦੇ ਮੁਲਅੰਕਣ ਨੂੰ ਵੀ ਗਲਤ ਸਿਧ ਕਰ ਦਿਖਾਇਆ ਹੈ !

ਰਾਜਸੀ ਵਿਚਾਰਾਂ ਨੂੰ ਸਾਹਮਣੇ ਰੱਖ ਕੇ ਕਿਸੇ ਕਲਾ ਕਿਰਤ ਦਾ ਮੁਲ ਅੰਕਣ ਕਰਨਾ ਮੂਲੋਂ ਹੀ ਗਲਤ ਹੈ ਤੇ ਇਸਦੇ ਗਲਤ ਨਤੀਜੇ ਨਿਕਲਣੇ ਸੁਭਾਵਿਕ ਹਨ। ਸੇਖੋਂ ਸਾਹਿਬ ਲਿਖਦੇ ਹਨ ਕਿ "ਸਮਾਜ ਦੀ ਕੇਂਦਰੀ ਸ਼ਕਤੀ ਰਾਜਸੀ ਹੈ ਤੇ ਸਾਹਿਤ ਲਈ ਇਸ ਸ਼ਕਤੀ ਵਲ ਸਾਵਧਾਨੀ ਨਾਲ ਵਰਤਣਾ ਜ਼ਰੂਰੀ ਹੈ ।" ਪਰ ਜੇ ਅਸੀਂ ਇਸ ਮਿਆਰ ਨਾਲ ਪਰਖੀਏ ਤਾਂ ਸੰਸਾਰ ਦੀ ਬਹੁਤੀ ਸਰਵੋਤਮ ਕਲਾ ਨਿੰਦਣ ਯੋਗ ਬਣ ਜਾਂਦੀ ਹੈ ਅਤੇ ਸਾਡੇ ਕੋਲ ਫੋਕ ਦੇ ਸਿਵਾ ਕੁਝ ਨਹੀਂ ਰਹਿ ਜਾਂਦਾ । ਮਾਰਕਸ ਨੂੰ ਆਪ ਵੀ ਸਾਹਿਤ ਦਾ ਮੁਲ ਅੰਕਣ ਰਾਜਸੀ ਦਰਿਸ਼ਟੀਕੋਨ ਤੋਂ ਪਸੰਦ ਨਹੀਂ ਸੀ । ਫਰੀਜ਼ ਮੇਹਰੰਗ ਲਿਖਦਾ ਹੈ, "ਆਪਣੇ ਸਾਹਿਤਕ ਮੁਲ ਅੰਕਣ ਵਿਚ ਉਹ ਰਾਜਸੀ ਅਤੇ ਸਮਾਜਕ ਸੁਅਸਥ ਤੋਂ ਪੂਰਨ ਤੌਰ ਤੇ ਆਜ਼ਾਦ ਸੀ ਜਿਵੇਂ ਕਿ ਉਸ ਦੀ ਸ਼ੈਕਸਪੀਅਰ ਦੀ ਪ੍ਰਸੰਸਾ ਤੋਂ ਪਤਾ ਲਗਦਾ ਹੈ।" ਸਾਨੂੰ ਰਾਜਸੀ ਵਿਚਾਰਧਾਰਾ ਤੇ ਕਲਾ ਦੇ ਅੰਤਰ ਨੂੰ ਸਮਝਣਾ ਚਾਹੀਦਾ ਹੈ। ਕੇਵਲ ਵਿਚਾਰਧਾਰਾ ਹੀ ਕਿਸੇ ਲੇਖਕ ਨੂੰ ਮਹਾਨ ਨਹੀਂ ਬਣਾ ਸਕਦੀ ਤੇ ਨਾ ਹੀ ਮਾਰਕਸਵਾਦੀ ਸਿਧਾਂਤ ਤੇ ਅਬੂਰ ਹਾਸਲ ਕਰਨ ਨਾਲ ਕੋਈ ਸਾਹਿਤਕਾਰ ਆਪਣੀ ਕਲਾ ਵਿਚ ਨਿਪੁੰਨ ਹੋ ਸਕਦਾ ਹੈ। ਮਾਰਕਸ, ਸਤਾਲਿਨ, ਮਾਓਜ਼ੇ-ਤੁੰਗ ਅਤੇ ਕਰਿਸਟੋਫਰ ਕਾਡਵੈਲ, ਸਾਰੇ ਕਵੀ ਸਨ। ਪਰ ਉਹ ਮਾਰਕਸਵਾਦ ਨੂੰ ਪੂਰਨ ਤੌਰ ਤੇ ਅਪ-ਨਾਉਣ ਤੇ ਆਪਣੇ ਜੀਵਨ ਉਸਦੇ ਪਾਏ ਹੋਏ ਪੂਰਨਿਆਂ ਤੇ ਬਿਤਾਉਣ ਦੇ ਬਾਵਜੂਦ ਮਹਾਨ ਕਵੀ ਨਹੀਂ ਬਣ ਸਕੇ। ਲੈਨਿਨ ਦੇ ਵਿਚਾਰ ਅਨੁਸਾਰ ਟਾਲਸਟਾਈ ਦੀ ਅੰਤਰਰਾਸ਼ਟਰੀ ਪਰੋਲਤਾਰੀ ਸ਼ਰੇਣੀ ਦੇ ਸਤੰਤਰਤਾ ਸੰਗਰਾਮ ਵਲੋਂ ਬੇਮੁਖਤਾ ਇਕ ਵਡੀ ਭਾਰੀ ਗਲਤੀ ਸੀ,ਪਰ ਇਹਦੇ ਬਾਵਜੂਦ ਉਸ ਦੀ ਕਲਾ ਨਿਪੁਨੰਤਾ ਵਿਚ ਕੋਈ ਊਣਤਾਈ ਨਹੀਂ । ਦੂਜੇ ਪਾਸੇ ਇਸਦੇ ਮੁਕਾਬਲੇ ਵਿਚ ਗੋਰਕੀ ਜਿਸ ਨੇ ਸਮਾਜਵਾਦੀ ਨਜ਼ਾਮ ਸਥਾਪਤ ਕਰਨ ਵਿਚ ਪੂਰਾ ਪੂਰਾ ਭਾਗ ਲਿਆ, ਆਪਣੀ ਪ੍ਰਗਤਿਵਾਦੀ ਵਿਚਾਰ-ਧਾਰਾ ਦੇ ਬਾਵਜੂਦ ਟਾਲਸਟਾਈ ਦੇ ਟਾਕਰੇ ਵਿਚ ਨੀਵੀਂ ਪੱਧਰ ਤੇ ਹੈ। ਪ੍ਰੋ: ਮੋਹਨ ਸਿੰਘ ਨੇ ਠੀਕ ਹੀ ਤੇ ਕਿਹਾ ਹੈ ਕਿ ਜੇ ਵਿਚਾਰਧਾਰਾ ਨਾਲ ਹੀ ਕਵੀ ਮਹਾਨ ਬਣ ਸਕਦਾ ਹੁੰਦਾ ਤਾਂ ਅੱਜ ਸੋਹਣ ਸਿੰਘ ਜੋਸ਼ ਤੋਂ ਵੱਡਾ ਕਵੀ ਪੰਜਾਬੀ ਵਿਚ ਕੋਈ ਨਾ ਹੁੰਦਾ ।

ਇਸ ਉਲਾਰ ਰੂਪੀ ਮਾਰਕਸਵਾਦੀ ਆਲੋਚਨਾ ਨੇ ਕਈ ਲੇਖਕਾਂ ਨੂੰ ਪੁੱਠੇ ਰਸਤੇ ਪਾਇਆ ਹੈ ਜਿਸ ਨਾਲ ਸਾਹਿਤ ਨੂੰ ਬੜਾ ਨੁਕਸਾਨ ਪੁਜਾ ਹੈ। ਰੂਸ ਵਿਚ ਜਿਥੇ ਮਾਰਕਸਵਾਦੀ ਅਲੋਚਕਾਂ ਨੂੰ ਖੁਲ੍ਹ ਖੇਲਣ ਦਾ ਪੂਰਾ ਪੂਰਾ ਮੌਕਾ ਮਿਲਦਾ ਹੈ,ਲੇਖਕਾਂ ਨੂੰ ਉਨ੍ਹਾਂ ਦੇ ਆਦੇਸ਼ ਅਨੁਸਾਰ ਕਹਾਣੀਆਂ, ਕਵਿਤਾਵਾਂ ਅਤੇ ਨਾਟਕ ਲਿਖਣੇ ਪੈਂਦੇ ਹਨ, ਨਾਵਲਾਂ ਵਿਚ ਸੰਸ਼ੋਧਨ ਕਰਨਾ ਪੈਂਦਾ ਹੈ। ਈਲੀਆ ਅਹਰਨ ਬਰਗ ਨੇ ਇਸ ਆਲੋਚਨਾ ਤੋਂ ਉਤਪਤ ਦਸ਼ਾ ਦੀ ਝਲਕ ਇੰਜ ਦਰਸਾਈ ਹੈ :

"ਕਿਸੇ ਲੇਖਕ ਦੀ ਸਫਲਤਾ ਜਾਂ ਅਸਫਲਤਾ ਦਾ ਵਿਸ਼ਲੇਸ਼ਨ ਕਰਨ ਲਾਗਿਆਂ, ਕੀ ਸਾਡੇ ਆਲੋਚਕ ਕਿਸੇ ਕਲਾ ਕਿਰਤ ਦੀ ਰਚਨਾ, ਸਬੰਧੀ ਸਮਸਿਆਵਾਂ ਤੇ ਵੀ ਚਾਨਣਾ ਪਾਉਂਦੇ ਹਨ ? ਨਹੀਂ, ਮੰਦੇ ਭਾਗਾਂ ਨੂੰ ਸਾਡੇ ਕੋਲ ਉਚ ਪੱਧਰ ਦੇ ਆਲੋਚਕ ਤੇ ਸਾਹਿੱਤ ਦੇ ਵਿਦਵਾਨ ਨਹੀਂ ਹਨ।... ਉਹ ਪ੍ਰੀਖਕਾਂ ਵਾਂਗ ਨੰਬਰ ਲਾਉਂਦੇ ਹਨ। ਪਰ ਲੇਖਕ ਦੀ ਸਫਲਤਾ ਜਾਂ ਅਸਫਲਤਾ ਦੇ ਕਾਰਨਾਂ ਦੀ ਵਿਆਖਿਆ ਨਹੀਂ ਕਰਦੇ।"

ਸਿਰਜਨਾ ਦੀ ਪ੍ਰਕਿਰਆ ਇਕ ਬਹੁਤ ਹੀ ਗੁੰਝਲਦਾਰ ਤੇ ਔਖਾ ਮਾਮਲਾ ਹੈ ਜਿਹੜਾ ਕਿ ਹੁਣ ਤਕ ਮਾਰਕਸਵਾਦੀ ਆਲੋਚਕਾਂ ਦੀ ਪਕੜ ਤੋਂ ਬਾਹਰ ਹੈ। ਉਹ ਸਰਵੋਤਮ ਕਲਾ ਦੀ ਰਮਜ਼ ਨੂੰ ਸਮਝਣੋਂ ਅਸਮਰਥ ਰਹੇ ਹਨ। ਉਨ੍ਹਾਂ ਦਾ ਕਲਾ ਪ੍ਰਤਿ ਦ੍ਰਿਸ਼ਟੀਕੋਨ ਬਹੁਤ ਬੇ-ਲਚਕ ਤੇ ਮਕਾਨਕੀ ਹੈ। ਏਸੇ ਕਰਕੇ ਉਨ੍ਹਾਂ ਨੂੰ ਇਸ ਸੰਕਟ ਤੋਂ ਮੁਕਤੀ ਹਾਸਲ ਕਰਨ ਲਈ ਕਈਆਂ ਢਕੌਂਸਲਿਆਂ ਦਾ ਆਸਰਾ ਲੈਣਾ ਪੈਂਦਾ ਹੈ ਤੇ ਰਾਜਸੀ ਮਿਆਰ ਨੂੰ ਤੱਜਣਾ ਪੈਂਦਾ ਹੈ, ਕਿਉਂਕਿ ਮਹਾਨ ਕਲਾ ਦਵੰਦਾਤਮਕ ਪਦਾਰਥਵਾਦ ਤੇ ਸ਼ਰੇਣੀ ਘੋਲ ਦੀ ਤਕੜੀ ਵਿਚ ਤੁਲਣ ਤੋਂ ਨਾਂਹ ਕਰ ਦਿੰਦੀ ਹੈ। ਉਨ੍ਹਾਂ ਦੇ ਵਿਚਾਰ ਅਨੁਸਾਰ ਹੀ ਮਹਾਨ ਕਲਾਕਾਰ ਭਾਵੇਂ ਉਸਦੇ ਵਿਚਾਰ ਕਿਹੋ ਜਿਹੇ ਵੀ ਕਿਉਂ ਨਾ ਹੋਣ ਸਦਾ ਮਹਾਨ ਹੁੰਦਾ ਹੈ। ਰੈਲਫ ਫੌਕਸ ਦੇ ਕਥਨ ਅਨੁਸਾਰ "ਜੇ ਸੱਚ ਮੁਚ ਮਹਾਨ ਲੇਖਕ ਹੈ ਉਸਦੇ ਰਾਜਨੀਤਕ ਵਿਚਾਰ ਚਾਹੇ ਕੁਝ ਵੀ ਕਿਉਂ ਨਾ ਹੋਣ ਉਹ ਵਾਸਤਵਿਕਤਾ ਦੇ ਨਾਲ ਭਿਆਨਕ ਕਰਾਂਤੀ ਕਾਰੀ ਯੁਧ ਵਿਚ ਜੁਝੇ ਬਿਨਾ ਕਦੇ ਨਹੀਂ ਰਹਿ ਸਕਦਾ ਕਿਉਂਕਿ ਉਹ ਵਾਸਤਵਿਕਤਾ ਨੂੰ ਬਦਲਣਾ ਚਾਹੁੰਦਾ ਹੈ।"ਏਸੇ ਤਰ੍ਹਾਂ ਹੀ ਇਸ ਸੰਕਟ ਤੋਂ ਛੁਟਕਾਰਾ ਪਾਉਣ ਲਈ ਪ੍ਰਸਿੱਧ ਮਾਰਕਸਵਾਦੀ ਆਲੋਚਕ ਲਕੈਕਸ ਨੇ ਮਹਾਨ ਕਲਾ ਦੇ ਮੂਲਿਕ ਝੁਕਾ (Fundamental bias of great art) ਸਿਧਾਂਤ ਦੀ ਘਾੜਤ ਘੜੀ ਹੈ। ਉਸਦੇ ਵਿਚਾਰ ਅਨੁਸਾਰ ਹਰ ਮਹਾਨ ਕਲਾ ਕਿਰਤ ਅਵੱਸ਼ ਹੀ ਯਥਾਰਥਵਾਦੀ ਰਚਨਾ ਹੁੰਦੀ ਹੈ ਅਤੇ ਕਿਸੇ ਢੰਗ ਨਾਲ ਪ੍ਰਗਤਿ ਅਤੇ ਮਾਨਵਵਾਦ ਦੇ ਵਿਚਾਰਾਂ ਦਾ ਸਮਰਥਨ ਕਰਦੀ ਹੈ। ਏਸੇ ਮਨਤਕ ਤੇ ਅਮਲ ਕਰਦਿਆਂ ਹੋਇਆਂ ਉਹ ਇਸ ਨਤੀਜੇ ਤੇ ਅਪੜਿਆ ਹੈ ਕਿ ਮਹਾਨ ਕਲਾਕਾਰ ਨੂੰ ਕਿਸੇ ਰਾਜਸੀ ਵਿਚਾਰਧਾਰਾ ਨੂੰ ਅਪਨਾਉਣ ਦੀ ਲੋੜ ਨਹੀਂ। ਉਹ ਅਵੱਸ਼ ਹੀ ਮਾਨਵਵਾਦ ਦਾ ਹਿਮਾਇਤੀ ਹੋਵੇਗਾ ਤੇ ਜ਼ੁਲਮ, ਜਬਰ, ਫਾਸਿਜ਼ਮ ਤੇ ਜੰਗ ਦਾ ਵਿਰੋਧੀ।

ਪਰ ਸੱਚ ਤਾਂ ਇਹ ਹੈ ਕਿ ਮਾਰਕਸਵਾਦੀ ਦਾਰਸ਼ਨਿਕਾਂ ਤੇ ਆਲੋਚਕਾਂ ਨੇ ਆਲੋਚਨਾ ਦੇ ਸੰਦਾਂ ਨੂੰ ਸਾਹਿੱਤਕ ਪੜਚੋਲ ਅਤੇ ਕਲਾ ਪਰਖ ਦੇ ਕੰਮ ਲਈ ਢਾਲਿਆ ਹੀ ਨਹੀਂ। ਪਲੈਖਾਨੋਫ ਨੇ ਇਸ ਸਬੰਧ ਵਿਚ ਬਹੁਤ ਹੀ ਮਹੱਤਵ ਪੂਰਨ ਤੇ ਦਿਲਚਸਪ ਟਿੱਪਣੀ ਕੀਤੀ ਹੈ। ਉਹ ਲਿਖਦਾ ਹੈ :

"ਤੁਸੀਂ ਆਖੋਗੇ ਕਿ ਜਿਥੇ ਕਾਵਿਕ ਕਲਪਣਾ ਦਾ ਪਰਵੇਸ਼ ਹੋ ਜਾਵੇ ਉਥੇ ਕਲਾਕਾਰ ਦੀ ਮਨ ਤਰੰਗ ਅਤੇ ਕਲਪਨਾ ਉਡਾਰੀ ਦਾ ਬੜਾ ਦਖਲ ਹੋ ਜਾਂਦਾ ਹੈ। ਨਿਰਸੰਦੇਹ ਇਹ ਠੀਕ ਹੈ, ਅਜਿਹਾ, ਅਵੱਸ਼ ਹੋਵੇਗਾ, ਅਤੇ ਮਾਰਕਸ ਨੂੰ ਇਸ ਗੱਲ ਦਾ ਚੰਗੀ ਤਰ੍ਹਾਂ ਪਤਾ ਸੀ; ਠੀਕ ਇਹੀ ਕਾਰਨ ਸਦਕਾ ਉਹ ਕਹਿੰਦਾ ਹੈ ਕਿ ਸਾਨੂੰ ਕਿਸੇ ਵਿਸ਼ੇਸ਼ ਕਾਲ ਦੀ ਆਰਥਕ ਸਥਿਤੀ ਜਿਹੜੀ ਕਿ ਪ੍ਰਾਕਿਰਤਕ ਵਿਗਿਆਨ ਵਾਂਗ ਨਿਰ-ਧਾਰਤ ਹੋ ਸਕਦੀ ਹੈ, ਅਤੇ ਉਸ ਕਾਲ ਤੋਂ ਉਪਜੇ ਵਿਚਾਰਾਂ ਵਿਚ ਅੰਤਰ ਨੂੰ ਚੰਗੀ ਤਰ੍ਹਾਂ

ਸਮਝਣਾ ਚਾਹੀਦਾ ਹੈ। ਇਸ ਖੇਤਰ ਵਿਚ ਸਾਡੇ ਲਈ ਅਜੇ ਵੀ ਬਹੁਤ ਕੁਝ ਹਨੇਰੇ ਵਿਚ ਲੁਕਿਆ ਪਿਆ ਹੈ।" ਮਾਰਕਸ ਨੇ ਆਪਣੀ ਕਵਿਤਾ ਦਾ ਵਿਸ਼ਲੇਸ਼ਨ ਕਰਨ ਲਗਿਆਂ ਉਸ ਨੂੰ ਦਵੰਦਾਤਮਕ ਪਦਾਰਥਵਾਦ ਤੇ ਸ਼ਰੇਣੀ ਘੋਲ ਦੀ ਤਕੜੀ ਵਿਚ ਨਹੀਂ ਤੋਲਿਆ ਤੇ ਨਾ ਹੀ ਉਸਨੂੰ ਆਪਣੇ ਰਾਜਸੀ ਵਿਚਾਰਾਂ ਦੀ ਐਨਕ ਵਿਚੋਂ ਵੇਖਿਆ ਹੈ। ਉਸਨੇ ਆਪਣੀ ਕਵਿਤਾ ਨੂੰ ਕਲਾ ਦੇ ਪੱਖੋਂ ਪਰਖਿਆ। ਉਹ ਆਪਣੀ ਕਵਿਤਾ ਬਾਬਤ ਇਉਂ ਲਿਖਦਾ ਹੈ:

"ਅਨੁਭਵ ਸਪਾਟ ਤੇ ਨਿਰਾਕਾਰ ਹੈ, ਵਲਵਲਾ ਉਕਾ ਹੀ ਸੁਭਾਵਕ ਨਹੀਂ, ਸਭ ਹਵਾਈ ਗੱਲਾਂ ਹਨ। ਜੋ ਕੁਝ ਹੈ ਅਤੇ ਜੋ ਕੁਝ ਹੋਣਾ ਚਾਹੀਦਾ ਹੈ, ਦੋਨਾਂ ਵਿਚ ਭਾਰੀ ਵਿਰੋਧ ਹੈ। ਵਿਚਾਰਾਂ ਵਿਚ ਕਾਵਿ ਉਡਾਰੀ ਦੀ ਥਾਂ ਖਿਤਾਬਤ ਵਧੇਰੇ ਹੈ।"

ਮਾਰਕਸ ਉਨ੍ਹਾਂ ਕੱਟੜ ਪੰਥੀ ਵਿਚਾਰਾਂ ਦਾ ਹਮਾਇਤੀ ਬਿਲਕੁਲ ਨਹੀਂ ਜਿਹੜੇ ਕਿ ਬਾਅਦ ਵਿਚ ਮਾਰਕਸਵਾਦੀ ਆਲੋਚਕਾਂ ਨੇ ਸਾਹਿਤ ਉਤੇ ਲੱਦ ਦਿਤੇ। ਉਹ ਇਕ ਸੁਤੰਤਰ ਵਿਚਾਰਕ ਸੀ ਤੇ ਏਸੇ ਕਰਕੇ ਉਸਨੇ ਮਾਰਕਸਵਾਦ ਨੂੰ ਮਤ ਵਿਚ ਬਦਲਨ ਤੋਂ ਰੋਕਣ ਲਈ ਇਸ ਨੂੰ ਵਿਗਿਆਨ ਦਾ ਨਾਉਂ ਦਿਤਾ ਹੈ। ਉਸ ਨੂੰ ਕਲਾਕਾਰ ਦੀ ਸਿਰਜਨਾਤਮਕਤਾ ਤੇ ਉਸਦੀ ਪ੍ਰਤਿਭਾ ਤੇ ਬਹੁਤ ਭਰੋਸਾ ਸੀ। ਏਸੇ ਲਈ ਉਸਨੇ ਕਿਹਾ ਹੈ ਕਿ "ਕਵੀ ਪ੍ਰਯਤਨ ਸ਼ੀਲ ਪ੍ਰਾਣੀ ਹਨ। ਸਾਨੂੰ ਚਾਹੀਦਾ ਹੈ ਕਿ ਅਸੀਂ ਉਨ੍ਹਾਂ ਨੂੰ ਉਹਨਾਂ ਦੀ ਮਰਜ਼ੀ ਅਨੁਸਾਰ ਚਲਣ ਦੇਈਏ।"

ਪਰ ਕਿਹਾ ਅਸਚਰਜ ਹੈ ਕਿ ਅੱਜ ਦੇ ਮਾਰਕਸਵਾਦੀ ਆਲੋਚਕ ਕਲਾਕਾਰ ਦੀ ਸਿਰਜਨਾਤਮਕਤਾ ਤੇ ਉਸਦੀ ਪ੍ਰਤਿਭਾ ਦੀ ਥਾਂ, ਉਸਦੀ ਵਿਚਾਰਧਾਰਾ ਤੇ ਸਾਰਾ ਜ਼ੋਰ ਦੇ ਰਹੇ ਹਨ। ਉਹ ਇਹ ਵੇਖਣ ਵਿਚ ਲੱਗੇ ਰਹਿੰਦੇ ਹਨ ਕਿ ਕੀ ਕਿਸੇ ਲੇਖਕ ਨੇ "ਸੋਧ" ਪ੍ਰਾਪਤ ਕਰ ਲਈ ਹੈ ਜਾਂ ਨਹੀਂ।

— o —

[ਸ੍ਰ: ਪ੍ਰੀਤਮ ਸਿੰਘ ਨੇ ਆਲੋਚਨਾ ਦੇ ਬੁਨਿਆਦੀ ਸਿਧਾਂਤਾਂ ਸਬੰਧੀ ਆਪਣੇ ਵਿਚਾਰ ਵਿਅਕਤ ਕਰ ਕੇ ਇਕ ਮਹੱਤਵਪੂਰਨ ਵਿਸ਼ੇ ਨੂੰ ਛੋਹਿਆ ਹੈ। ਉਹਨਾਂ ਨੇ ਬੜੇ ਠਰੰਮੇ ਤੇ ਯੁਕਤੀ ਪੂਰਨ ਢੰਗ ਦੁਆਰਾ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕੀਤਾ ਹੈ। ਪਰ, ਸੰਪਾਦਕ, ਸਿਰਜਣਾ ਲਈ ਇਹਨਾਂ ਵਿਚਾਰਾਂ ਨਾਲ ਸਹਿਮਤ ਹੋ ਸਕਣਾ ਸੰਭਵ ਨਹੀਂ। ਵਿਸ਼ੇ ਦੀ ਮਹੱਤਤਾ ਦੇ ਪੇਸ਼-ਨਜ਼ਰ, ਇਸ ਸਬੰਧ ਵਿਚ ਆਈਆਂ ਹੋਰਨਾਂ ਵਿਦਵਾਨ ਸਾਹਿਤਕਾਰਾਂ ਦੀਆਂ ਲਿਖਤਾਂ ਦਾ ਵੀ ਸੁਆਗਤ ਕੀਤਾ ਜਾਵੇਗਾ—ਸੰਪਾਦਕ]

ਗੋਸ਼ਟ :

# ਵਿਚਾਰ ਅਤੇ ਸਾਹਿਤ

● ਗੁਰਚਰਨ ਸਿੰਘ

(ਸੰਪਾਦਕ ਸਿਰਜਣਾ ਨਾਲ ਇਕ ਵਿਚਾਰ ਗੋਸ਼ਟੀ ਤੇ ਆਧਾਰਤ)

—ਪ੍ਰੋਫੈਸਰ ਸਾਹਿਬ, ਤ੍ਰੈਮਾਸਿਕ ਸਿਰਜਣਾ ਦੇ ਦੋ ਅੰਕ ਪ੍ਰਕਾਸ਼ਿਤ ਹੋ ਚੁਕਣ ਪਿਛੋਂ ਤੁਹਾਡਾ ਇਸ ਪਰਚੇ ਬਾਰੇ ਕੀ ਪ੍ਰਭਾਵ ਹੈ ?

★ਸਿਰਜਣਾ ਦਾ ਪ੍ਰਕਾਸ਼ਨ ਇਕ ਸ਼ੁਭ ਸ਼ਗਨ ਹੈ ਪੰਜਾਬੀ ਸਾਹਿਤ ਲਈ ਵੀ, ਤੇ ਬੁਧੀ ਜੀਵੀਆਂ ਲਈ ਵੀ।ਮੈਨੂੰ ਇਹ ਪਰਚਾ ਵਿਸ਼ੇਸ਼ ਕਰਕੇ ਪਸੰਦ ਹੈ ਕਿਉਂ ਜੁ ਇਸ ਵਿਚ ਕਈ **ਗੰਭੀਰ ਵਿਸ਼ਿਆਂ** ਉਪਰ ਵਿਚਾਰ ਵਟਾਂਦਰੇ ਦਾ ਯਤਨ ਕੀਤਾ ਗਿਆ ਹੈ । ਪ੍ਰਿੰਸੀਪਲ ਸੰਤ ਸਿੰਘ ਸੇਖੋਂ ਦਾ ਲੇਖ "ਬੁਧੀਜੀਵੀ ਵਰਗ ਤੇ ਰਾਜਸੱਤਾ" ਇਸ ਸਬੰਧ ਵਿਚ ਬਹੁਤ ਮਹੱਤਵਪੂਰਨ ਹੈ ਉਪਰੰਤ ਇਸ ਉਪਰ ਹੋਈ ਚਰਚਾ ਵੀ । ਮੇਰੇ ਵਿਚਾਰ ਵਿਚ ਬੁਧੀਜੀਵੀ ਇਕ ਸ਼ਰੇਣੀ ਨਹੀਂ ਹੋ ਸਕਦੇ ਜਿਵੇਂ **ਪਰੋਲਤਾਰੀ** ਜਾਂ ਬੁਰਜੁਆ ਸ਼ਰੇਣੀਆਂ ਹਨ । ਬੁਧਜੀਵੀ ਸਭਨਾ ਹੀ ਸ਼ਰੇਣੀਆਂ ਵਿਚੋਂ ਹੋ ਸਕਦੇ ਹਨ— ਉਪਰਲੀਆਂ ਵਿਚੋਂ ਵੀ ਤੇ ਹੇਠਲੀਆਂ ਵਿਚੋਂ ਵੀ। ਸ਼ਰੇਣੀ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਹ ਪੀਹੜੀ ਦਰ ਪੀਹੜੀ ਚਲਦੀ ਹੈ, ਜਦ ਕਿ ਬੁਧੀਜੀਵੀ ਮਨੁਖ ਦੀ ਔਲਾਦ, ਜ਼ਰੂਰੀ ਨਹੀਂ, ਬੁਧੀਜੀਵੀ ਹੋਵੇ ।

—ਪਰ ਦੂਸਰੀਆਂ ਸ਼ਰੇਣੀਆਂ ਵਿਚ ਵੀ ਤਾਂ ਇਕ ਪੀਹੜੀ ਤੋਂ ਦੂਸਰੀ ਪੀਹੜੀ ਵਿਚ ਸ਼ਰੇਣੀ ਪ੍ਰਿਵਰਤਣ ਹੋ ਹੀ ਜਾਂਦਾ ਹੈ ।

★ਸ਼ਰੇਣੀਆਂ ਵਿਚ ਇਸ ਭਾਂਤ ਦਾ ਪ੍ਰੀਵਰਤਣ ਇਕ exception ਹੈ ਜਦਕਿ ਬੁਧੀ ਜੀਵੀਆਂ ਦੇ ਸਬੰਧ ਵਿਚ ਇਹ ਗੱਲ ਵਿਆਪਕ ਹੈ । ਮੇਰੇ ਵਿਚਾਰ ਵਿਚ ਬੁਧੀਜੀਵੀ ਉਹ ਹਨ ਜੋ **ਦਿਮਾਗੀ** ਮਿਹਨਤ ਕਰਦੇ ਹਨ— ਅਧਿਆਪਕ, ਡਾਕਟਰ, ਵਕੀਲ, ਵਿਗਿਆਨੀ ਤੇ ਪੁਜਾਰੀ **ਆਦਿ** । ਇਹ ਸਾਰੇ ਆਪੋ ਆਪਣੀ ਸ਼ਰੇਣੀ ਦੇ ਕਰਤਵ ਨੂੰ ਨਿਭਾਉਂਦੇ ਹਨ। ਸਭ **ਬੁਧੀਜੀਵੀ, ਜ਼ਰੂਰੀ ਨਹੀਂ, ਚੇਤੰਨ** ਹੋਣ । ਚੇਤੰਨ ਬੁਧੀਜੀਵੀ ਬਹੁਤ ਘੱਟ ਹਨ । ਅਤੇ ਕੇਵਲ ਚੇਤੰਨ ਹੋਣ ਉਤੇ ਹੀ ਬੁਧੀਜੀਵੀ

ਜਨ ਸਮੂਹ ਦੀ ਅਗ ਾਈ ਕਰ ਸਕਣ ਦੇ ਸਮਰੱਥ ਹੋ ਸਕਦੇ ਹਨ। ਜੇਕਰ ਉਹ ਚੇਤੰਨ ਨਹੀਂ ਤਾਂ ਉਹ ਉਸੇ ਭਾਂਤ ਹੀ ਸ ਪਤ ਪ੍ਰਬੰਧ ਦੇ ਪੁਰਜ਼ੇ ੋਣਗੇ, ਜਿਵੇਂ ਅਮਰੀਕਾ ਆਦਿ ਸਾਮਰਾਜੀ ਦੇਸਾਂ ਅਤੇ ਖ਼ੁਦ ਸਾਡੇ ਦੇਸ਼ ਦੇ ਪੱਤਰਕਾਰ, ਇਤਆਦਿ। ਇਹਨਾਂ ਦੀ ਬੋਧਿਕਤਾ ਚੇਤੰਨ ਨਹੀਂ। ਚੇਤੰਨਤਾ ਦੀ ਸ਼ਰਤ ਹੈ ਸਮੇਂ ਦੀਆਂ ਨਵੀਨ ਕੀਮਤਾਂ ਦਾ ਅਨੁਸਾਰੀ ਹੋਣਾ। ਚੇਤੰਨ ਬੁਧੀਜੀਵੀ ਉਪਰਲੀਆਂ ਸ਼ਰੇਣੀਆਂ ਵਿਚੋਂ ਹੋਣ ਤੇ ਵੀ ਦਰੁਸਤ ਪਹੁੰਚ ਧਾਰਨ ਕਰ ਸਕਦਾ ਹੈ, ਜਦਕਿ ਚੇਤਨਾ ਦੀ ਅਣ-ਹੋਂਦ ਵਿਚ ਹੇਠਲੀਆਂ ਸ਼ਰੇਣੀਆਂ ਦਾ ਬੁਧੀਜੀਵੀ ਵੀ ਗਲਤ ਸੋਚ ਦਾ ਧਾਰਨੀ ਹੋ ਸਕਦਾ ਹੈ।

—ਜੇ ਬੁਧੀਜੀਵੀ ਇਕ ਸ਼ਰੇਣੀ ਨਾ ਵੀ ਹੋਣ, ਤਦ ਵੀ ਕੀ ਉਹਨਾਂ ਦਾ ਕੋਈ ਸਾਂਝਾ ਕਰਤਵ ਸੰਭਵ ਨਹੀਂ ?

★ਚੇਤੰਨ ਬੁਧੀਜੀਵੀਆਂ ਦਾ ਕਰਤਵ ਸਮਾਨ ਹੋ ਸਕਦਾ ਹੈ। ਇਹ ਕਰਤਵ ਹੈ ਸਥਾਪਤ ਪ੍ਰਬੰਧ ਦੀ ਚੰਗੇਰੇ ਪਾਸੇ ਵਲ ਤਬਦੀਲੀ ਲਈ ਪ੍ਰਯਤਨਸ਼ੀਲ ਹੋਣਾ। ਆਪਣਾ ਇਹ ਕਰਤਵ ਬੁਧੀਜੀਵੀ ਰਾਜਸੱਤਾ ਵਿਚ ਭਾਗ ਪ੍ਰਾਪਤ ਕਰਕੇ ਨਹੀਂ ਪੂਰ ਸਕਦੇ। ਕਿਸੇ ਵੀ ਪ੍ਰਬੰਧ ਵਿਚ ਭਾਗ ਲੈਣ ਦਾ ਅਰਥ ਹੈ, ਉਸ ਪ੍ਰਬੰਧ ਦਾ ਅੰਗ ਬਣਨਾ। ਬੁਰਜੁਆ ਰਾਜ ਵਿਚ ਭਾਗ ਲੈਣ ਤੋਂ ਪਹਿਲਾਂ ਬੁਰਜੁਆ ਸ਼ਰੇਣੀ ਦੇ ਅੰਗ ਬਣਨਾ ਜ਼ਰੂਰੀ ਹੋਵਗਾ। ਇਸਦਾ ਅਰਥ ਇਹ ਹੋਇਆ ਕਿ ਜੋ ਕੁਝ ਸਥਾਪਤ ਹੈ, ਉਸਦੇ ਅਨੁਆਈ ਬਣਨਾ ਪਏਗਾ। ਇਹ ਕੁਝ ਬੁਧੀਜੀਵੀਆਂ ਦਾ ਕਰਤਵ ਨਹੀਂ।

—ਤਦ ਕੀ ਸਰਕਾਰੀ ਸੰਸਥਾਵਾਂ ਵਲ ਵੀ ਬੁਧੀਜੀਵੀਆਂ ਦਾ ਵਤੀਰਾ ਬਾਈਕਾਟ ਵਾਲਾ ਹੋਣਾ ਚਾਹੀਦਾ ਹੈ, ਮੇਰਾ ਭਾਵ ਸਾਹਿਤ ਅਕੈਡਮੀ, ਰੇਡੀਉ ਤੇ ਹੋਰ ਇਸ ਭਾਂਤ ਦੀਆਂ ਸੰਸਥਾਵਾਂ ਤੋਂ ਹੈ ?

★ਨਹੀਂ ਬਾਈਕਾਟ ਦਾ ਵਤੀਰਾ ਦਰੁਸਤ ਨਹੀਂ ਹੋਣ ਲੱਗਾ। ਇਹਨਾਂ ਸੰਸਥਾਵਾਂ ਦੇ ਵਿਚ ਭਾਗ ਲੈਂਦਿਆਂ ਹੋਇਆਂ ਚੇਤੰਨ ਬੁਧੀਜੀਵੀ ਦਾ ਅਮਲ ਸਹਾਇਕ ਹੋ ਸਕਦਾ ਹੈ। ਬਾਈਕਾਟ ਨਾਲ ਤਾਂ ਮੰਤਵ ਪੂਰਾ ਨਹੀਂ ਹੋਵੇਗਾ, ਪਰ ਮਿਲਵਰਤਣ ਦਾ ਲਾਹਾ ਵੀ ਤਦ ਹੀ ਹੈ ਜੇਕਰ ਤੁਸੀਂ ਚੇਤੰਨ ਹੋ। ਇਹਨਾਂ ਸੰਸਥਾਵਾਂ ਵਿਚ ਭਾਗ ਲੈਂਦਿਆਂ ਜੇਕਰ ਬੁਧੀਜੀਵੀ ਵਿਸ਼ੇਸ਼ ਰਾਜਸੱਤਾ ਦੇ ਅਨੁਸਾਰ ਹੀ ਹੋ ਜਾਂਦਾ ਹੈ ਤਾਂ ਇਸਦਾ ਕੋਈ ਲਾਭ ਨਹੀਂ। ਉਸਨੂੰ ਆਪਣੇ ਕਰਤਵ ਨੂੰ ਸਦਾ ਧਿਆਨ ਵਿਚ ਰਖਣਾ ਪਏਗਾ। ਜਾਂ ਇਉਂ ਕਹਿ ਲਉ ਕਿ ਉਸਦੀ ਮਿਲਵਰਤਣ ਵੀ ਇਕ ਭਾਂਤ ਅੰਦਰਗਤੀ ਨਾਂ ਮਿਲਵਰਤਣ ਦਾ ਰੂਪ ਹੋਵੇਗੀ।

—ਸਮਾਜਿਕ ਤਬਦੀਲੀ ਲਈ ਸਭਨਾਂ ਸ਼ਰੇਣੀਆਂ ਦਾ ਵਿਸ਼ੇਸ਼ ਰੋਲ ਹੈ ਪਰੋਲਤਾਰੀ ਸ਼ਰੇਣੀ ਸੰਘਰਸ਼ ਵਿਚ ਸਭ ਤੋਂ ਅੱਗੇ ਹੁੰਦੀ ਹੈ, ਦੂਸਰੇ ਮਿਹਨਤਕਸ਼ ਉਸਦੇ ਸਾਥੀ ਬਣਦੇ ਹਨ। ਇਸ ਪੱਖ ਤੋਂ ਬੁਧੀਜੀਵੀ ਤਬਦੀਲੀ ਵਾਸਤੇ ਆਪਣਾ ਭਾਗ ਕਿਸ ਰੂਪ ਵਿਚ ਪਾਉਂਦੇ ਹਨ ?

★ਇਹ ਕੁਝ ਬੁਧੀਜੀਵੀ ਵਿਸ਼ੇਸ਼ ਦੇ ਅਮਲੀ ਸਾਧਨਾਂ ਉਪਰ ਨਿਰਭਰ ਹੈ। ਕਵੀ ਪਾਸ ਕਵਿਤਾ ਸਾਧਨ ਹੈ ਕ੍ਰਾਂਤੀ ਦੇ ਵਾਧੇ ਲਈ। ਉਹ ਅਜਿਹੀ ਕਵਿਤਾ ਲਿਖ ਸਕਦਾ ਹੈ ਜੋ ਲੋਕਾਂ ਵਿਚ ਕ੍ਰਾਂਤੀ ਲਈ ਜ਼ੋਰਦਾਰ ਰੂਪ ਵਿਚ ਉਭਾਰ ਪੈਦਾ ਕਰੇ। ਉਹ ਅਜਿਹਾ ਕਾਵਿ ਵੀ ਰਚ ਸਕਦਾ ਹੈ ਜੋ ਦੂਸਰੀਆਂ ਸ਼ਰੇਣੀਆਂ ਦੇ ਬੁਧੀਜੀਵੀਆਂ ਤਕ ਨੂੰ ਝੰਝੋੜ ਸੁੱਟੇ। ਜਿਸ ਸ਼ਰੇਣੀ ਦੇ ਉਹ ਨੇੜੇ,

ਹੋਵੇਗਾ—ਉਸੇ ਸ਼ਰੇਣੀ ਲਈ ਉਸਦੀ ਕਵਿਤਾ ਪ੍ਰਭਾਵਮਈ ਹੋਵੇਗੀ । ਕੁਝ ਕਵਿਤਾ ਅਜਿਹੀ ਹੋ ਸਕਦੀ ਹੈ ਜਿਸਨੂੰ ਸਾਧਾਰਨ ਲੋਕ ਨਾ ਸਮਝ ਸਕਦੇ ਹੋਣ। ਪਰ ਫਿਰ ਵੀ ਉਹ ਪ੍ਰਗਤਿਵਾਦੀ ਹੋ ਸਕਦੀ ਹੈ। ਅਜਿਹੀ ਕਵਿਤਾ ਦਾ ਕਰਤਵ ਉਪਰਲੇ ਤਬਕਿਆਂ ਨੂੰ, ਬੁਧੀਜੀਵੀਆਂ ਨੂੰ ਚੇਤੰਨ ਕਰਨਾ ਹੈ। ਇਸੇ ਪਰਕਾਰ ਨਾਵਲਕਾਰ ਹਨ। ਗੋਰਕੀ, ਸ਼ੋਲੋਖੋਵ ਆਦਿ ਨੇ ਸਮੇਂ ਦੀ ਲੋੜ ਅਨੁਸਾਰ ਅਜਿਹਾ ਸਾਹਿਤ ਰਚਿਆ ਜੋ ਕ੍ਰਾਂਤੀ ਤੇ ਪ੍ਰਗਤੀ ਦੀਆਂ ਸ਼ਕਤੀਆਂ ਨੂੰ ਮਜ਼ਬੂਤ ਕਰਦਾ ਸੀ।

ਬੁਧੀਮਾਨ ਦੀ ਨਿਰੋਲ ਸਾਧਾਰਨ ਲੋਕਾਂ ਲਈ ਅਪੀਲ ਵੀ ਅਵਸ਼ੱਕ ਨਹੀਂ । ਜਿਥੇ ਉਸਦੀ ਅਪੀਲ ਹੈ, ਜੇ ਉਥੇ ਉਸਦਾ ਅਮਲ ਪ੍ਰਗਤਿਵਾਦੀ ਹੈ ਤਾਂ ਉਸਦਾ ਕਰਤਵ ਸਾਰਥਕ ਹੈ। ਇਹ ਇਕ ਵਿਆਪਕ ਉਕਤੀ ਹੈ ਕਿ ਸਾਹਿਤਕਾਰ ਦੀ ਭਾਸ਼ਾ ਸਰਲ ਹੋਣੀ ਚਾਹੀਦੀ ਹੈ ਜੋ ਮਜ਼ਦੂਰ ਕਿਸਾਨ ਨੂੰ ਪ੍ਰਭਾਵਤ ਕਰੇ। ਔਖੀ ਭਾਸ਼ਾ ਦੀ ਵਰਤੋਂ ਕਰਨ ਵਾਲਾ ਪ੍ਰਗਤਿਵਾਦੀ ਨਹੀਂ ਹੋ ਸਕਦਾ। ਇਸ ਉਕਤੀ ਵਿਚ ਬਹੁਤ ਵੱਡੀ ਗਲਤੀ ਹੈ। ਇਸਨੇ ਕਈ ਪ੍ਰਗਤਿਵਾਦੀਆਂ ਨੂੰ ਨਿਰ ਉਤਸ਼ਾਹਿਤ ਕੀਤਾ ਹੈ। ਵੱਖ ਵੱਖ ਤਬਕਿਆਂ ਦੀ ਲੋੜ ਵੱਖ ਵੱਖ ਹੈ । ਹਰ ਸਾਹਿਤ ਸਭਨਾ ਤਬਕਿਆਂ ਨੂੰ ਅਪੀਲ ਕਰ ਸਕੇ, ਇਹ ਗੱਲ ਸੰਭਵ ਨਹੀਂ । ਔਖੀ ਕਵਿਤਾ ਜਾਂ ਔਖੇ ਵਿਸ਼ੇ ਦੀ ਨਾਵਲ ਜ਼ਰੂਰੀ ਤੌਰ ਤੇ ਪ੍ਰਤਿਗਾਮੀ ਨਹੀਂ ਹੁੰਦੀ। ਸਮਾਜਵਾਦੀ ਯਥਾਰਥਵਾਦ ਬਾਰੇ ਪ੍ਰਚਲਤ ਵਿਚਾਰ ਕੁਝ ਇਸ ਤਰ੍ਹਾਂ ਦਾ ਰਿਹਾ ਹੈ ਕਿ ਇਸ ਅਨੁਸਾਰ ਰਚੇ ਸਾਹਿਤ ਵਿਚ ਸੰਗਰਾਮਸ਼ੀਲ ਸ਼ਕਤੀਆਂ ਨੂੰ ਜਿੱਤਦਿਆਂ ਵਿਖਾਇਆ ਜਾਵੇਗਾ। ਅਜਿਹੀ ਸੋਚ ਮਹਿਜ਼ ਨਵ-ਆਦਰਸ਼ਵਾਦ ਹੈ। ਜੇ ਇਹ ਸੋਚ ਦਰੁਸਤ ਹੋਵੇ ਤਾਂ ਸਭ ਦੁਖਾਂਤ ਹੀ ਪ੍ਰਤਿਗਾਮੀ ਹੋ ਨਿਬੜਨ। ਹਰਸਰਨ ਸਿੰਘ ਦਾ ਨਾਟਕ "ਫੁਲ ਕੁਮਲਾ ਗਿਆ" ਇਕ ਸੁੰਦਰ ਨਾਟਕ ਹੈ–ਪਰ ਜੇ ਸੰਗਰਾਮਸ਼ੀਲ ਸ਼ਕਤੀਆਂ ਦੀ ਜਿੱਤ ਹੀ ਕਸਵੱਟੀ ਹੋਵੇ ਤਾਂ ਇਹ ਨਾਟਕ ਵੀ ਦੁਖਾਂਤ ਹੋਣ ਕਾਰਨ ਪ੍ਰਤਿਗਾਮੀ ਸਮਝਿਆ ਜਾਵੇਗਾ । ਇਸੇ ਤਰ੍ਹਾਂ ਫਾਦੀਏਵ ਦੇ ਨਾਵਲ "ਭਾਂਜ" ਵਿਚ ਭਾਂਜ ਸੰਗਰਾਮਸ਼ੀਲ ਸ਼ਕਤੀਆਂ ਦੀ ਹੈ, ਪਰ ਫਿਰ ਵੀ ਉਸਦੇ ਪ੍ਰਗਤਿਵਾਦੀ ਹੋਣ ਬਾਰੇ ਸੰਦੇਹ ਨਹੀਂ। ਨਿਰਣਾ ਇਸ ਆਧਾਰ ਉਤੇ ਨਹੀਂ ਹੋਣਾ ਚਾਹੀਦਾ ਕਿ ਕੋਈ ਲਿਖਤ ਦੁਖਾਂਤ ਹੈ ਜਾਂ ਸੁਖਾਂਤ। ਵੇਖਣ ਵਾਲੀ ਗੱਲ ਇਹ ਹੈ ਕਿ ਕੀ ਪੜ੍ਹਨ ਉਪਰੰਤ ਉਸ ਲਿਖਤ ਨੇ ਪ੍ਰਤਿਗਾਮੀ ਸ਼ਕਤੀਆਂ ਵਿਰੁਧ ਉਭਾਰ ਦੀ ਪ੍ਰੇਰਨਾ ਦਿਤੀ ਹੈ ਜਾਂ ਨਹੀਂ। ਭਗਤ ਸਿੰਘ, ਕਰਤਾਰ ਸਿੰਘ ਸਰਾਭਾ ਜਾਂ ਅਜਿਹੇ ਹੋਰ ਸ਼ਹੀਦਾਂ ਦਾ ਜੀਵਨ ਅੰਤ ਦੁਖਾਂਤ ਹੈ। ਇਹਨਾਂ ਦੀ ਜੀਵਨੀ ਲਿਖਣਾ ਪ੍ਰਤਿਗਾਮੀ ਨਹੀਂ ਹੋਣ ਲੱਗਾ। "ਸੂਰਮੇ ਦੀ ਸਿਰਜਣਾ" ਸੋਵੀਅਤ ਸਾਹਿਤ ਦਾ ਮਹਾਨ ਨਾਵਲ ਹੈ ਪਰ ਇਸ ਦੇ ਨਾਇਕ ਦਾ ਅੰਤ ਵੀ ਤਾਂ ਕੋਈ ਬਹੁਤਾ ਸੁਖਮਈ ਨਹੀਂ ? ਐਪਰ ਇਸ ਨਾਵਲ ਵਿਚੋਂ ਜੋ ਸਾਹਸ, ਸਹਾਨਭੂਤੀ ਤੇ ਉਤਸ਼ਾਹ ਮਿਲਦਾ ਹੈ, ਉਹੀ ਅਗਰਗਾਮੀ ਸਾਹਿੱਤ ਦਾ ਲੱਛਣ ਹੈ, ਕਮਜ਼ੋਰੀਆਂ ਤੋਂ ਚੇਤੰਨ ਕਰਾਉਣਾ ਵੀ ਅਗਰਗਾਮੀ ਗੱਲ ਹੈ।

—ਤਾਂ ਕੀ ਤੁਹਾਡੇ ਵਿਚਾਰ ਵਿਚ ਪੰਜਾਬੀ ਨਾਵਲਾਂ ਤੋਂ ਅਸੰਤੁਸ਼ਟਤਾ ਦਾ ਕਿਤੇ ਇਹ ਕਾਰਨ ਤਾਂ ਨਹੀਂ ਕਿ ਉਹ ਵਧੇਰੇ ਕਰ ਕੇ ਸੁਖਾਂਤਕ ਹਨ ?

★ਨਹੀਂ ਇਹ ਗੱਲ ਨਹੀਂ । ਹਰ ਕਿਰਤ ਸਫਲ ਤਦ ਹੀ ਹੈ ਜੇ ਉਸ ਵਿਚ ਤਕਨੀਕ ਤੇ ਵਿਸ਼ੇ

ਦੋਨਾਂ ਪੱਖਾਂ ਵਿਚ ਸਮਤਾ ਹੋਵੇ । ਸਾਡੇ ਨਾਵਲਕਾਰਾਂ ਦੀ ਊਣਤਾਈ ਇਹ ਹੈ ਕਿ ਉਹ ਆਪਣੇ ਪਾਤਰਾਂ ਦੀ ਥਾਂ ਥਾਂ ਆਤਮ ਵਿਆਖਿਆ ਕਰਦੇ ਹਨ ਅਤੇ ਆਪਣੀਆਂ ਫਾਰਮੂਲੇਸ਼ਨਾਂ ਦਿੰਦੇ ਹਨ। ਇਹ ਕੁਝ ਕਥਾ ਕਲਾ ਦੇ ਰਾਸ ਨਹੀਂ ।

—ਪ੍ਰੋਫੈਸਰ ਸਾਹਿਬ, ਪ੍ਰਗਤਿਵਾਦੀ ਲਹਿਰ ਪੰਜਾਬੀ ਸਾਹਿੱਤ ਦਾ ਸਮੁੱਚਾ ਪਿੜ ਮੱਲੀ ਬੈਠੀ ਰਹੀ ਹੈ, ਕੋਈ ਤਿੰਨ ਦਹਾਕਿਆਂ ਦੇ ਕਰੀਬ । ਕੁਝ ਸਮਾਂ ਪਹਿਲਾਂ ਪਰਗਟ ਹੋਈ ਇਸ ਤੋਂ ਉਪਰਾਮਤਾ ਅਤੇ ਪ੍ਰਯੋਗਵਾਦ ਦਾ ਜਨਮ ਕੀ ਇਹ ਤਾਂ ਨਹੀਂ ਦਰਸਾਉਂਦਾ ਕਿ ਖ਼ੁਦ ਇਸ ਦੇ ਵਿਚ ਵੀ ਜ਼ਰੂਰ ਕੁਝ ਊਣਤਾਈਆਂ ਸਨ ?

★ਨਿਰਸੰਦੇਹ ਪ੍ਰਗਤਿਵਾਦ ਬਾਰੇ ਸਾਡੀ ਸੋਝੀ ਅਪੂਰਨ ਹੀ ਰਹੀ ਹੈ ਤੇ ਇਸ ਅਪੂਰਨ ਸੋਝੀ ਨੇ ਨੁਕਸਾਨ ਵੀ ਪੁਚਾਇਆ ਹੈ । ਪ੍ਰਯੋਗਵਾਦੀਆਂ ਦਾ ਮੁਖੀ ਆਹਲੂਵਾਲੀਆ ਇਕ ਕੱਚਾ ਆਲੋਚਕ ਹੈ । ਭਾਵੇਂ ਪ੍ਰਗਤਿਵਾਦ ਨੂੰ ਉਹ ਬਹੁਤ ਧੱਕਾ ਨਹੀਂ ਲਾ ਸਕਿਆ, ਪਰ ਉਸ ਨੇ ਕੁਝ ਧੁੰਦ ਜਿਹੀ ਜ਼ਰੂਰ ਫੈਲਾਈ । ਕਈ ਸਾਹਿਤਕਾਰ, ਜਿੰਨ੍ਹਾਂ ਪਾਸ ਓਟ ਲੈਣ ਵਾਲਾ ਕੋਈ ਪੱਕਾ ਵਿਸ਼ਵਾਸ਼ ਨਹੀਂ ਸੀ, ਉਹ ਇਸ ਧੁੰਦ ਵਿਚ ਉਖੜ ਗਏ । ਇਹ ਸਭ ਕੁਝ ਇਸੇ ਗੱਲ ਦਾ ਪਰਮਾਣ ਹੀ ਹੈ ਕਿ ਭਾਵੇਂ ਪ੍ਰਗਤਿਵਾਦ ਛਾ ਗਿਆ ਸੀ, ਪਰ ਇਸ ਦੀਆਂ ਸਿਧਾਂਤਕ ਨੀਹਾਂ ਵੀ ਉਨੀਆਂ ਹੀ ਕੱਚੀਆਂ ਸਨ, ਜਿੰਨੀ ਕਿ ਪ੍ਰਯੋਗਵਾਦੀਆਂ ਦੀ ਸਿਆਣਪ ਕੱਚੀ ਹੈ ।

ਪ੍ਰਗਤਿਵਾਦੀ ਧਾਰਾ ਦੇ ਆਗੂਆਂ ਆਪਣੇ ਵਿਸ਼ਵਾਸ਼ ਦੀ ਸੇਧ ਅਨੁਸਾਰ ਆਲੋਚਨਾ ਤਾਂ ਕੀਤੀ, ਪਰ ਉਹਨਾਂ ਵਲੋਂ ਸਿਧਾਂਤਕ ਬੁਨਿਆਦਾਂ ਵਾਲਾ ਸਾਹਿਤ ਨਹੀਂ ਰਚਿਆ ਗਿਆ ਜਿਸ ਦੀ ਕਿ ਬੜੀ ਲੋੜ ਸੀ । ਪ੍ਰਗਤਿਵਾਦੀ ਸਾਹਿੱਤਕ ਦ੍ਰਿਸ਼ਟੀਕੋਣ ਬਾਰੇ ਕੋਈ ਇਕ ਵੀ ਸਿਧਾਂਤਕ ਪੁਸਤਕ ਸਾਡੇ ਪਾਸ ਮੌਜੂਦ ਨਹੀਂ । ਫਲ ਸਰੂਪ ਕਿੰਨ੍ਹਾਂ ਗੁਣਾਂ ਦੁਆਰਾ ਸਾਹਿਤ ਉਤਮ ਹੋ ਨਿਬੜਦਾ ਹੈ ਅਤੇ ਕਿੰਨ੍ਹਾਂ ਗੱਲਾਂ ਕਾਰਨ ਇਹ ਨਾਅਰਾਬਾਜ਼ੀ ਬਣ ਜਾਂਦਾ ਹੈ, ਇਹ ਤੇ ਅਜਿਹੇ ਹੋਰ ਕਈ ਪ੍ਰਸ਼ਨ ਅਜ ਤੱਕ ਸੁਲਝਾਏ ਨਹੀਂ ਗਏ । ਨਾਅਰਾਬਾਜ਼ੀ ਸ਼ਬਦ ਦਾ ਨਿਖੇਧੀ ਵਜੋਂ ਬੜਾ ਪਰਚਾਰ ਹੋਇਆ । ਨਤੀਜੇ ਵਜੋਂ ਸਾਡੇ ਸਾਹਿਤਕਾਰ ਪੱਖ ਲੈਣ ਤੋਂ ਯਰਕਣ ਲੱਗ ਪਏ । ਉਹ ਆਪਣੇ ਅੰਤਰ ਦੇ ਪ੍ਰਗਟਾਅ, ਅਵਚੇਤਨ ਦੀਆਂ ਗੱਲਾਂ ਅਤੇ ਸੈਕਸ ਦੇ ਨਿਰੋਲ ਵਿਅਕਤੀ-ਗਤ ਪੱਖ ਦੇ ਚਿਤਰਨ ਵਲ ਧਿਆਨ ਦੇਣ ਲੱਗੇ, ਇਹ ਸਾਰਾ ਕੁਝ ਸੰਤੁਲਤ ਨਹੀਂ, ਉਲਾਰ ਹੈ, ਇਸ ਲਈ ਪਰਵਾਨ ਨਹੀਂ ਕੀਤਾ ਜਾ ਸਕਦਾ ।

—ਤੁਸਾਂ ਦਰੁਸਤ ਕਿਹਾ ਵਿਸ਼ੇ ਵਸਤੂ ਵਿਚ ਇਹ ਪ੍ਰੀਵਰਤਣ ਉਲਾਰ-ਪੱਖੀ ਹੈ, ਅਤੇ ਇਹ ਪਰਵਾਨ ਕਰਨ ਯੋਗ ਨਹੀਂ, ਪਰ ਕੀ ਕਵਿਤਾ ਵਿਚ ਰੂਪ ਪੱਖੋਂ ਨਵੀਨਤਾ ਲਿਆਉਣ ਅਥਵਾ ਰੂਪਕ ਪ੍ਰਯੋਗ ਕਰਨ ਦੀ ਆਵਸ਼ਕਤਾ ਨਹੀਂ ?

★ਕਿਸੇ ਵੀ ਸਾਹਿਤ ਰੂਪ ਦਾ ਕੋਈ ਅਜਿਹਾ ਪੱਕਾ ਤੇ ਨਿਸਚਤ ਢਾਂਚਾ ਨਹੀਂ ਹੋ ਸਕਦਾ, ਜਿਸ ਵਿਚ ਪ੍ਰੀਵਰਤਣ ਨਾ ਹੋਣ । ਕਾਵਿ ਰੂਪਾਂ ਵਿਚ ਹਰ ਸਮੇਂ ਪ੍ਰੀਵਰਤਣ ਹੁੰਦੇ ਰਹਿੰਦੇ ਹਨ, ਕਦੇ ਘਟ ਕਦੇ ਵਧ । ਜੁਗ ਪ੍ਰੀਵਰਤਣ ਨਾਲ ਸਾਹਿੱਤਕ ਰੂਪਾਂ ਦਾ ਇਹ ਪ੍ਰੀਵਰਤਣ ਵਧੇਰੇ ਉਘੜਵਾਂ ਹੁੰਦਾ ਹੈ। ਪੰਜਾਬੀ ਕਵਿਤਾ ਦਾ ਸਮੁੱਚਾ ਇਤਿਹਾਸ ਹੀ ਰੂਪਕ ਪ੍ਰੀਵਰਤਣਾਂ ਅਤੇ ਪ੍ਰਯੋਗਾਂ ਦਾ ਇਤਿਹਾਸ ਹੈ । ਵਾਰਾਂ, ਅਲਾਹੁਣੀਆਂ, ਬਾਰਾਂ ਮਾਹੇ ਗੁਰੂ ਨਾਨਕ ਦੇ ਰੂਪਕ ਖੇਤਰ ਵਿਚ ਪਰਯੋਗ

ਹੀ ਤਾਂ ਸਨ। ਫਰੀਦ ਦੇ ਸ਼ਲੋਕ ਸੋਰਠੇ, ਰਾਗਬਧ ਸ਼ਬਦ ਸਭ ਪ੍ਰਯੋਗ ਹੀ ਤਾਂ ਹਨ। ਇਸੇ ਪਰਕਾਰ ਕਿੱਸਾਕਾਰਾਂ ਨੇ, ਸੂਫ਼ੀ ਕਵੀਆਂ ਨੇ ਨਵੇਂ ਨਵੇਂ ਕਾਵਿ ਰੂਪਾਂ ਨੂੰ ਜਨਮ ਦਿੱਤਾ। ਵਾਸਤਵ ਵਿਚ ਹਰ ਟਕੀਕੀ ਕਵੀ ਰੂਪ ਨੂੰ ਢਾਲਦਾ ਹੈ। ਇਹ ਉਸਦੀ ਵਿਆਪਕ ਲੋੜ ਹੈ, ਨਿਰੋਲ ਇਕ ਕਾਵਿ ਰੂਪ ਦੀ ਦਹੁਰਾਈ ਅਸੰਭਵ ਹੈ। ਕਵਿਤਾ ਦੇ ਪੁਰਾਣ ਛੰਦਾਂ ਤੇ ਉਪਮਾਵਾਂ ਨੂੰ ਰੱਖਣਾ ਜ਼ਰੂਰੀ ਨਹੀਂ, ਇਹਨਾਂ ਦਾ ਤਿਆਗ ਵੀ ਆਵਸ਼ਕ ਨਹੀਂ। ਕਵੀ ਨੂੰ ਖੁਲ੍ਹ ਹੈ ਕਿ ਉਹ ਇਹਨਾਂ ਦੀ ਆਪਣੀ ਲੋੜ ਅਨੁਸਾਰ ਯੋਗ ਭਾਂਤ ਵਰਤੋਂ ਕਰੇ, ਐਪਰ ਭਾਸ਼ਾ ਦੇ ਸਬੰਧ ਵਿਚ ਇਹ ਖੁਲ੍ਹ ਕੁਝ ਘੱਟ ਹੈ, ਕਿਉਂ ਜੁ ਭਾਸ਼ਾ ਵਿਚ ਇਸ ਭਾਂਤ ਦਾ ਤੇਜ਼ ਪ੍ਰੀਵਰਤਣ ਸੰਭਵ ਨਹੀਂ। ਮੈਂ ਸਮਝਦਾ ਹਾਂ ਕਿ ਇਕ ਚੰਗਾ ਕਵੀ ਨਾਂ ਤਾਂ ਪ੍ਰੰਪਰਾ ਨਾਲ ਉੱਕਾ ਪੁੱਕਾ ਜੁੜ ਕੇ ਰਹਿੰਦਾ ਹੈ, ਅਤੇ ਨਾਂ ਹੀ ਉਹ ਪਰੰਪਰਾ ਨਾਲੋਂ ਅਟੰਕ ਹੋਕੇ ਕੋਈ ਨਿਆਰੀ ਪੁਜ਼ੀਸ਼ਨ ਧਾਰਨ ਕਰਦਾ ਹੈ।

—ਪ੍ਰਯੋਗਵਾਦੀਆਂ ਪ੍ਰਚਲਤ ਕਾਵਿ ਧਾਰਾ ਦੇ ਟਾਕਰੇ ਵਿਚ ਆਪਣੀਆਂ ਕੁਝ ਫਾਰਮੂਲੇਸ਼ਨਾਂ ਦਿੱਤੀਆਂ ਹਨ। ਜੇ ਉਹਨਾਂ ਦੀ ਕਲਾ ਸਮਰਥਾ ਨੂੰ ਇਕ ਪਾਸੇ ਵੀ ਰਖੀਏ, ਤਦ ਵੀ ਕੀ ਇਹਨਾਂ ਹੀ ਫਾਰਮੂਲੇਸ਼ਨਾਂ ਅਨੁਸਾਰ ਖੁਦ ਆਪਣੇ ਮਾਪ-ਦੰਡਾਂ ਉਪਰ ਉਹ ਪੂਰੇ ਉਤਰਦੇ ਹਨ?

★ਉਹਨਾਂ ਵਲੋਂ ਘੜੇ ਗਏ ਸਾਹਿਤੱਕ ਨਿਯਮ ਦਰੁਸਤ ਨਹੀਂ। ਪਰ ਜੇ ਇਹਨਾਂ ਨਿਯਮਾਂ ਨੂੰ ਵੀ ਖੁਦ ਉਹਨਾਂ ਦੀਆਂ ਰਚਨਾਵਾਂ ਉਤੇ ਲਾਗੂ ਕੀਤਾ ਜਾਵੇ ਤਾਂ ਉਹ ਰਚਨਾਵਾਂ ਇਹਨਾਂ ਨਿਯਮਾਂ ਉਤੇ ਵੀ ਪੂਰੀਆਂ ਨਹੀਂ ਉਤਰਦੀਆਂ। ਕਿਸੇ ਇਕ ਵੀ ਕਵੀ ਨੇ ਅਜਿਹੀ ਕਵਿਤਾ ਦੀ ਰਚਨਾ ਨਹੀਂ ਕੀਤੀ, ਜੋ ਇਹਨਾਂ ਦੇ ਅਰਥਾਂ ਵਿਚ ਪ੍ਰਯੋਗਵਾਦੀ ਅਖਵਾ ਸਕੇ। ਖੁਦ ਜਸਬੀਰ ਆਹਲੂਵਾਲੀਆ ਵੀ ਪ੍ਰਯੋਗਵਾਦੀ ਕਵਿਤਾ ਦੇ ਮੁਹਾਂਦਰੇ ਬਾਰੇ ਬਹੁਤਾ ਸਪਸ਼ਟ ਨਹੀਂ। ਉਸਦੀ ਆਪਣੀ ਪੁਸਤਕ 'ਕਾਗਜ਼ ਦਾ ਰਾਵਣ' ਵਿਚ ਸਿਧਾਂਤ ਤੇ ਅਮਲ ਦਾ ਬਹੁਤ ਵੱਡਾ ਦਵੰਦ ਹੈ। 'ਕਾਗਜ਼ ਦਾ ਰਾਵਣ' ਵਿਚ ਇਕ abstract ਵਿਚਾਰ ਨੂੰ ਅਨੁਪ੍ਰਾਣਤ ਕੀਤਾ ਗਿਆ ਹੈ, ਜਦ ਕਿ ਸਿਧਾਂਤਕ ਪੱਧਰ ਤੇ ਉਹ ਅਜਿਹਾ ਕਰਨ ਦੇ ਵਿਰੁਧ ਹੈ। ਇਸੇ ਤਰ੍ਹਾਂ ਮਿਥਿਹਾਸ ਦੀ ਵਰਤੋਂ, abstract ਨੂੰ concrete ਨਾਉਂ ਦੇਣ ਦਾ ਯਤਨ ਵੀ ਉਸ ਦੀਆਂ ਧਾਰਨਾਵਾਂ ਦੇ ਅਨੁਸਾਰ ਨਹੀਂ।

ਅਜਿਹੀ ਕਵਿਤਾ ਦਾ ਵਿਸ਼ਾ ਸਮਾਜਿਕ ਸਾਰਥਕਤਾ ਤੋਂ ਵਿਹੂਣਾ ਹੈ, ਇਸ ਲਈ ਇਹ ਕਵਿਤਾ ਪ੍ਰਤਿਗਾਮੀ ਹੈ। ਵਿਸ਼ੇ ਦੀ ਇਸ ਕਚਿਆਈ ਤੋਂ ਉਪਰੰਤ [illegible] ਵਿਚ ਰੂਪਕ ਕਚਿਆਈਆਂ ਵੀ ਕੁਝ ਵਧੇਰੇ ਮਾਤਰਾ ਵਿਚ ਹਨ। ਇਹਨਾ ਵਿਚੋਂ ਅਜੈਬ ਕਮਲ ਤੇ ਰਵਿੰਦਰ ਰਵੀ ਦਾ ਅਭਿਵਿਅੰਜਨ ਮੁਕਾਬਲਤਨ ਸਫ਼ਲ ਹੈ, ਪਰ ਇਹੀ ਦੋਵੇਂ, ਸ਼ਾਇਦ, ਪ੍ਰਯੋਗਧਾਰਾ ਨਾਲੋਂ ਨਾਤਾ ਤੋੜ ਚੁਕੇ ਹਨ।

ਪ੍ਰਯੋਗਵਾਦੀ ਸੱਜਣ ਆਖਦੇ ਹਨ ਕਿ ਉਦਯੋਗਕ ਵਾਤਾਵਰਨ ਦਾ ਪਸਾਰ ਹੋਣ ਕਾਰਨ ਕਵਿਤਾ ਵਿਚ ਇਸ ਵਾਤਾਵਰਨ ਦਾ ਪ੍ਰਭਾਵ ਹੋਣਾ ਚਾਹੀਦਾ ਹੈ। ਪਰ ਇਹ ਗੱਲ ਵੀ ਉਹ ਕੋਈ ਨਵੀਂ ਨਹੀਂ ਆਖ ਰਹੇ। ਜਿਵੇਂ ਜਿਵੇਂ ਸਾਡੇ ਸਮਾਜ ਦਾ ਰੂਪ ਬਦਲਦਾ ਗਿਆ ਹੈ, ਤਿਵੇਂ ਤਿਵੇਂ ਸਾਡੇ ਕਵੀਆਂ ਸਮਾਜ ਵਿਚੋਂ ਉਤਪੰਨ ਹੋ ਰਹੇ ਨਵੇਂ ਚਿਨ੍ਹਾਂ ਨੂੰ ਉਜਾਗਰ ਕੀਤਾ ਹੈ। ਘੁੱਗੂ ਤੇ ਮਿੱਲਾਂ ਦਾ ਜ਼ਿਕਰ ਪੰਜਾਬੀ ਕਵਿਤਾ ਵਿਚ ਤੀਹ ਵਰ੍ਹੇ ਪਹਿਲਾਂ ਆ ਚੁਕਿਆ ਸੀ। ਮੋਹਨ ਸਿੰਘ ਕਈ ਵਰ੍ਹੇ ਪਹਿਲਾਂ ਰੇਜ਼ਨ ਬਰਗ ਲੱਗੇ ਫਾਂਸੀ, ਕਮਰੇ ਵਿਚ ਰੇਡੀਉ ਬੋਲੇ

ਪਿਆ, ਆਦਿ, ਕਾਵਿ ਟੁਕੜਿਆਂ ਦੁਆਰਾ ਵਿਗਿਆਨ ਦੀਆਂ ਨਵੀਨ ਪ੍ਰਾਪਤੀਆਂ ਨੂੰ ਦ੍ਰਿਸ਼ਟੀ ਗੋਚਰ ਲਿਆ ਚੁਕਿਆ ਸੀ। ਇਸ ਪਿਛੋਕੜ ਵਿਚ ਇਹ ਸਮਝਣਾ ਕੁਝ ਕਠਨ ਹੈ ਕਿ ਪ੍ਰਯੋਗਵਾਦੀ ਕਿਹੜੇ ਨਵੀਨ ਬਿੰਬਾਂ ਚਿੰਨ੍ਹਾਂ ਦੀ ਵਰਤੋਂ ਦਾ ਪਰਚਾਰ ਕਰਦੇ ਹਨ ?

ਇਸ ਧਾਰਾ ਦੇ ਮੁਖੀ ਦਾ ਇਕ ਹੋਰ ਦੁਵੰਦ ਵੀ ਹੈ। ਉਹ ਇਕ ਬੰਨੇ ਤਾਂ ਪੁਰਾਣੇ ਬਿੰਬ, ਚਿੰਨ, ਪ੍ਰਤੀਕ ਤਿਆਗਣ ਦੀ ਮੰਗ ਕਰਦਾ ਹੈ, ਪਰ ਦੂਸਰੇ ਬੰਨੇ ਸਦੀਆਂ ਪੁਰਾਣੇ ਮਿਥਿਹਾਸਕ ਚਿੰਨ੍ਹਾਂ ਨੂੰ ਆਪਣੀ ਕਵਿਤਾ ਦਾ ਵਾਹਣ ਬਣਾਉਂਦਾ ਹੈ। ਸ਼ਾਇਦ ਉਸ ਅਨੁਸਾਰ ਪਿਛਲੇ ਦਸ ਵਰ੍ਹਿਆਂ ਦੇ ਬਿੰਬ ਪ੍ਰਤੀਕਾਂ ਤੋਂ ਬਿਨਾਂ ਪਿਛਲੇਰੇ ਸਾਰੇ ਸਮੇਂ ਦੇ ਚਿੰਨ੍ਹਾਂ ਦੀ ਵਰਤੋਂ ਵਿਚ ਨਵੀਨਤਾ ਵਿਦਮਾਨ ਹੈ!

ਵਾਸਤਵ ਵਿਚ ਪ੍ਰਯੋਗਵਾਦੀ ਸੱਜਣ ਆਪਣਾ ਪ੍ਰਤਿਗਾਮੀ ਰੂਪ ਲੁਕਾਉਣਾ ਚਾਹੁੰਦੇ ਹਨ। ਉਹ ਬਿੰਬਾਂ ਚਿੰਨ੍ਹਾਂ ਦੀ ਚਰਚਾ ਵਿਚ ਆਪਣੇ ਵਿਸ਼ੇ ਵਸਤੂ ਦੇ ਪਿੱਛੇ ਖਿਚੂ ਤੱਤ ਨੂੰ ਉਹਲੇ ਕਰਨ ਦੇ ਆਹਰ ਵਿਚ ਹਨ। ਇਸ ਲਈ ਉਹਨਾਂ ਤੋਂ ਪੁਛਿਆ ਜਾਣਾ ਚਾਹੀਦਾ ਹੈ, ਸਪਸ਼ਟ ਸ਼ਬਦਾਂ ਵਿਚ, ਕਿ ਉਹਨਾਂ ਦਾ ਸਮਾਜਿਕ ਵਾਦ ਕੀ ਹੈ? ਉਹਨਾਂ ਅਨੁਸਾਰ ਕਵੀ ਨੂੰ ਕਿਹੜਾ ਦ੍ਰਿਸ਼ਟੀਕੋਣ ਅਪਨਾਉਣਾ ਚਾਹੀਦਾ ਹੈ ?

—ਪੰਜਾਬੀ ਸਾਹਿਤ ਨੂੰ ਉਸਾਰੂ ਬੋਧਕ ਸੇਧ ਵਿਚ ਅੱਗੇ ਤੋਰਨ ਲਈ ਤੁਹਾਡੇ ਵਿਚਾਰ ਵਿਚ ਅੱਜ ਕੀ ਕੀਤੇ ਜਾਣ ਦੀ ਆਵਸ਼ੱਕਤਾ ਹੈ ?

★ਸਭ ਤੋਂ ਪਹਿਲੀ ਲੋੜ ਹੈ ਬੁਨਿਆਦੀ ਸਿਧਾਂਤਾਂ ਦੀ ਪੇਸ਼ਕਾਰੀ। ਸਾਹਿਤ ਦੀਆਂ ਬੁਨਿਆਦਾਂ ਬਾਰੇ ਨਿਯਮਤ ਰੂਪ ਵਿਚ ਵਿਚਾਰਾਂ ਹੋਣੀਆਂ ਚਾਹੀਦੀਆਂ ਹਨ, ਅਤੇ ਇਹਨਾਂ ਵਿਚਾਰਾਂ ਦੇ ਨਿਰਣਿਆਂ ਨੂੰ ਅਗੋਂ ਸੰਗ੍ਰਿਹਤ ਕੀਤਾ ਜਾਵੇ। ਸਾਹਿਤ ਕੀ ਹੈ; ਸਾਹਿਤੱਕ ਕ੍ਰਿਆ ਦਾ ਰੂਪ; ਕੀ ਇਹ ਸਮਾਜਿਕ ਪ੍ਰਕ੍ਰਿਆ ਹੈ ਜਾਂ ਕੋਈ ਅਲੌਕਿਕ ਕ੍ਰਿਆ; ਸਾਹਿਤਕਾਰ ਦੀ ਕੋਈ ਜ਼ਿਮੇਵਾਰੀ ਹੈ ਜਾਂ ਨਹੀਂ; ਸਾਹਿਤ ਦਾ ਕਰਤੱਵ ਕੀ ਹੈ, ਇਸ ਦੇ ਵੱਖ ਵੱਖ ਰੂਪਾਂ ਅਤੇ ਸਿਰਜਣ ਪ੍ਰਕ੍ਰਿਆ ਦੀਆਂ ਸਮਸਿਆਵਾਂ, ਆਦਿ, ਬਾਰੇ ਬੁਨਿਆਦੀ ਵਿਚਾਰ ਕਰਨ ਅਤੇ ਨਿਰਣੇ ਕਰਨ ਦੀ ਆਵਸ਼ੱਕਤਾ ਹੈ। ਇਹ ਕੁਝ ਸਾਡੇ ਵਿਦਵਾਨ ਵਿਅਕਤੀਗਤ ਰੂਪ ਵਿਚ ਵੀ ਕਰ ਸਕਦੇ ਹਨ। ਇਹ ਕੰਮ 'ਸਿਰਜਣਾ' ਦੁਆਰਾ ਵੀ ਹੋ ਸਕਦਾ ਹੈ।

—ਪੰਜਾਬੀ ਸਾਹਿਤ ਦੀ ਪ੍ਰਗਤਿਵਾਦੀ ਧਾਰਾ ਦੀ ਤੋਰ ਮੱਠੀ ਹੋਣ ਦਾ ਕੀ ਕੋਈ ਇਤਿਹਾਸਕ ਕਾਰਨ ਵੀ ਸੀ ? ਇਸ ਦੇ ਭਵਿਖ ਬਾਰੇ ਤੁਹਾਡਾ ਕੀ ਵਿਚਾਰ ਹੈ ?

★ਸੁਤੰਤਰਤਾ ਤੋਂ ਪਹਿਲਾਂ ਪ੍ਰਗਤਿਵਾਦੀ ਸਾਹਿਤ ਦਾ ਮੁਖ ਲੱਛਣ ਸੀ ਸਾਮਰਾਜ-ਵਿਰੋਧਤਾ। ਸੁਤੰਤਰਤਾ ਪ੍ਰਾਪਤੀ ਤੋਂ ਪਿਛੋਂ ਇਹ ਭਾਵਨਾ ਘਟ ਗਈ। ਨਵੀਆਂ ਪ੍ਰਸਿਥਿਤੀਆਂ ਵਿਚ ਕੁਝ ਵਿਕਾਸ ਦੀਆਂ ਸੰਭਾਵਨਾਵਾਂ ਦੇ ਹਲ ਬੁਧੀਮਾਨ ਕੁਝ ਸੰਤੁਸ਼ਟ ਅਨੁਭਵ ਕਰਨ ਲਗੇ। ਪੁਰਾਣਾ ਅਸੰਤੋਖ ਘੱਟ ਗਿਆ। ਰਾਜ ਸੱਤਾ ਵਿਚ ਕੁਝ ਚੰਗੀਆਂ ਪਦਵੀਆਂ, ਰੇਡੀਓ, ਵਿਸ਼ਵ ਵਿਦਿਆਲਿਆਂ, ਸਭਿਆਚਾਰਕ ਤੇ ਸਾਹਿੱਤਕ ਐਕਾਡਮੀਆਂ ਤੇ ਹੋਰ ਅਜਿਹੇ ਖੇਤਰਾਂ ਵਿਚ ਸਾਹਿੱਤਕਾਰਾਂ ਦੀ ਵਧੇਰੇ ਪਹੁੰਚ ਹੋ ਜਾਣ ਨਾਲ ਪਹਿਲੀ ਭਾਂਤ ਦੀ militancy ਵੀ ਨਾ ਰਹੀ। ਨਵੀਂ ਪੋਦ ਉਂਜ ਵੀ ਪਹਿਲੀ ਪੀੜ੍ਹੀ ਵਾਂਗ ਉੱਨੀ

ਕ੍ਰਾਂਤੀਕਾਰੀ ਸੋਚ ਵਾਲੀ ਨਹੀਂ ਸੀ। ਇਸ ਲਈ ਸਾਡੇ ਨੌਜਵਾਨ ਕਲਾਕਾਰ ਸੰਤੁਸ਼ਟ ਲੋਕਾਂ ਦੀ ਕ੍ਰਾਂਤੀਕਾਰੀ ਦੇ ਪ੍ਰਭਾਵ ਅਧੀਨ ਸਹਿਜੇ ਹੀ ਆ ਗਏ। ਇਸ ਅਵਸਥਾ ਵਿਚ ਦ੍ਰਿੜ ਉਹੀ ਰਹੇ ਜੋ, ਜਿਵੇਂ ਕਿ ਅਸਾਂ ਪਹਿਲਾਂ ਕਿਹਾ, ਚੇਤੰਨ ਬੁਧੀਜੀਵੀ ਸਨ, ਜਿੰਨ੍ਹਾਂ ਦੀਆਂ ਸਿਧਾਂਤਕ ਨੀਂਹਾਂ ਪੱਕੀਆਂ ਸਨ।

ਜਿਥੋਂ ਤਕ ਭਵਿਖ ਦਾ ਸਬੰਧ ਹੈ, ਸਪਸ਼ਟ ਹੀ ਹੈ ਕਿ ਸ਼ਰੇਣਿਕ ਦਵੰਦ ਤਿੱਖਾ ਹੋਣ ਜਾ ਰਿਹਾ ਹੈ। ਇਸ ਸਥਿਤੀ ਵਿਚ ਇਕ ਵਿਸ਼ਾਲ ਜਨਤਕ ਉਭਾਰ ਦਾ ਉਠਣਾ ਅਵੱਸ਼ਕ ਹੈ। ਇਸ ਜਨਤਕ ਉਭਾਰ ਦੇ ਨਾਲ ਜੁੜ ਕੇ ਸਾਡੇ ਸਾਹਿੱਤਕਾਰ ਦਾ ਦਰੁਸਤ ਪ੍ਰਗਤਿਵਾਦੀ ਲੀਹਾਂ ਉਪਰ ਚਲਣਾ ਵੀ ਸਹਿਲ ਹੋ ਜਾਵੇਗਾ। ਹੁਣ ਦਾ ਸਾਹਿਤ ਵਧੇਰੇ ਕਰ ਕੇ ਆਤਮ ਸੰਤੋਖ ਦਾ ਸਾਹਿਤ ਹੈ, ਇਸ ਦਾ ਮਨੋਰਥ ਪ੍ਰੀਵਰਤਣ ਨਹੀਂ। ਤਿੱਖੇ ਸ਼ਰੇਣਿਕ ਸੰਘਰਸ਼ ਵਿਚ ਸਾਹਿੱਤਕਾਰ ਲਈ ਪੱਖ ਲੈਣਾ ਪਵੇਗਾ। ਉਦੋਂ ਇਹ ਵੀ ਪ੍ਰਗਟ ਹੋ ਜਾਵੇਗਾ ਕਿ ਕੌਣ ਸੰਤੁਸ਼ਟ ਸ਼ਰੇਣੀ ਦਾ ਪ੍ਰਤੀਨਿਧ ਹੈ ਤੇ ਕੌਣ ਪ੍ਰਗਤਿਵਾਦੀ ਜਮਾਤਾਂ ਦਾ ਹਮਾਇਤੀ ਹੈ।

—ਤਾਂ ਮਤਲਬ ਇਹ ਹੋਇਆ ਕਿ ਪ੍ਰਯੋਗਧਾਰਾ ਵਾਲੇ ਸਭ ਤੋਂ ਵਧ ਸੰਤੁਸ਼ਟ ਸ਼ਰੇਣੀਆਂ ਦੇ ਪ੍ਰਤੀਨਿਧ ਸਨ ?

★ਨਿਸਚੇ ਹੀ।

— o —

# ਕਣਕ ਮ੍ਰਿਗ ਦਾ ਅੰਤ

## ਅਮੂਰਤ ਚਿੱਤਰ ਕਲਾ

● ਵਿਜੈ ਰੰਜਨ

ਚਿੱਤਰ ਕਲਾ ਅੱਖਾਂ ਲਈ ਇਕ ਸੁੰਦਰ ਛਲਾਵਾ ਹੀ ਸਮਝੀ ਜਾਂਦੀ ਰਹੀ ਹੈ ਅਤੇ ਚਿੱਤਰ ਇਕ ਲੁਭਾਉਣਾ ਕਣਕ ਮ੍ਰਿਗ। ਪੰਝੀ ਸਦੀਆਂ ਪਹਿਲਾਂ ਕਲਾ ਸਿਧਾਂਤ ਦਾ ਜਨਮਦਾਤਾ ਅਫਲਾਤੂਨ (Plato) ਵੀ ਤਾਂ ਚਿੱਤਰ ਕਲਾ ਨੂੰ ਅਸਲੀਅਤ ਤੋਂ ਤਿੰਨ ਕੋਹ ਪਰੇ ਮੰਨਦਾ ਸੀ ਅਤੇ ਸਾਡੇ ਪੁਰਖੇ ਵੀ ਸੱਤ (ਬ੍ਰਹਮ ਜਾਂ ਸ਼ਬਦ) ਦੇ ਮਾਇਆ ਬਣ ਜਾਣ ਨੂੰ। ਚਾਹੇ ਉਹ ਕਿੰਨਾ ਹੀ ਲੀਲਾਮਈ ਕਿਉਂ ਨਾ ਹੋਵੇ, ਪਰ ਇਸਨੂੰ ਮਾਇਆ ਦੇ ਤੌਰ ਤੇ ਹੀ ਪੇਸ਼ ਕਰਦੇ ਸਨ। ਅਫਲਾਤੂਨ ਨੇ "ਫਿਲੀਬਸ" ਵਿਚ ਮਾਰੀਚਕਾ ਦੀ ਭਟਕਣ ਤੋਂ ਪਰੇ, ਸਤ ਤੇ ਸਨਾਤਨ, ਕਲਾ ਦੀ ਸਵੈ-ਪੂਰਣਤਾ ਦੇ ਸਿਧਾਂਤ ਦੀ ਬੁਨਿਆਦ ਰਖੀ। ਸੁਕਰਾਤ ਦੀ ਜ਼ਬਾਨ ਵਿਚ ਅਫਲਾਤੂਨ ਲਿਖਦਾ ਹੈ "ਸੁੰਦਰ ਰੂਪਾਂ ਦੇ ਸੌਂਦਰਯ ਤੋਂ ਮੇਰਾ ਮਤਲਬ ਉਹ ਨਹੀਂ ਜੋ ਲੋਕ ਸਮਝਦੇ ਹਨ ਜਿਵੇਂ ਕਿ ਜਿਉਂਦੇ ਪ੍ਰਾਣੀ ਜਾਂ ਚਿੱਤਰ ਸਗੋਂ, ਆਪਣੀ ਗੱਲ ਕਹਿਣ ਲਈ, ਮੇਰਾ ਮਤਲਬ ਪ੍ਰਕਾਰ ਰੂਲਰ ਆਦਿ ਨਾਲ ਬਣਾਈਆਂ ਗਈਆਂ ਸਿਧੀਆਂ ਜਾਂ ਟੇਢੀਆਂ ਰੇਖਾਵਾਂ ਅਤੇ ਤਲਾਂ ਜਾਂ ਫੇਰ ਅਕਾਰਾਂ ਤੋਂ ਹੈ, ਜੇ ਤੁਸੀਂ ਮੈਨੂੰ ਠੀਕ ਸਮਝਦੇ ਹੋ। ਕਿਉਂ ਜੁ ਮੇਰਾ ਮਤਲਬ ਹੈ ਇਹ ਚੀਜ਼ਾਂ ਦੂਜੀਆਂ ਚੀਜ਼ਾਂ ਦੇ ਸਾਹਮਣੇ ਕਿਸੇ ਹੋਰ ਕਾਰਨ ਕਰਕੇ ਸੁੰਦਰ ਨਹੀਂ ਸਗੋਂ ਸਦਾ ਆਪਣੇ ਸੁਭਾਵ ਕਰਕੇ ਅਤੇ ਸਵੈ-ਪੂਰਨਤਾ ਕਰਕੇ ਸੁੰਦਰ ਹਨ। ਅਤੇ ਇਹਨਾਂ ਦਾ ਆਪਣਾ ਹੀ ਅਨੰਦ ਹੈ ਜੋ ਕਿਸੇ ਵੀ ਤਰ੍ਹਾਂ ਦੀ ਚੁਭਣ ਤੇ ਅਧਾਰਤ ਨਹੀਂ। ਅਤੇ ਮੇਰਾ ਮਤਲਬ ਉਸੇ ਤਰ੍ਹਾਂ ਦੇ ਰੰਗਾਂ ਦੇ ਉਸੇ ਪਰਕਾਰ ਦੇ ਸੁਹੱਪਣ ਅਤੇ ਅਨੰਦ ਤੋਂ ਹੈ।" ਆਦਿ। ਆਧੁਨਿਕ ਯੁਗ ਦੀ ਅਮੂਰਤ ਜਾਂ ਅਰੂਪਵਾਦੀ (abstract) ਕਲਾ ਨੇ ਕਲਾ ਰੂਪਾਂ ਵਿਚ ਅਫਲਾਤੂਨ ਦੇ ਸਿਧਾਂਤਾਂ ਨੂੰ ਨਵੀਂ ਚੇਤੰਨਤਾ ਰਾਹੀਂ ਤੇ ਕਈ ਵਾਰ ਚੇਤੰਨਤਾ ਦੀ ਭਾਲ ਵਿਚ ਅਪਨਾਉਣ ਦੀ ਕੋਸ਼ਸ਼ ਕੀਤੀ ਹੈ ਤੇ ਕਈ ਕਲਾਕਾਰਾਂ ਨੇ ਜਿਵੇਂ ਕਿ ਪੀਅਤ ਮੌਂਦਰਿਆਂ (Piet Mondrian) ਆਦਿ ਨੇ ਆਪਣੀ ਕਲਾ ਦੀ ਪੁਸ਼ਟੀ ਲਈ ਅਫਲਾਤੂਨ ਦਾ ਹਵਾਲਾ ਦਿਤਾ।

"ਜੋ ਦਿਸਦਾ ਹੈ" ਦੇ ਯਕਸ਼ ਮਹਿਲ ਨੂੰ ਸੋਜ਼ਾਂ, (Cezanne)ਆਧੁਨਿਕ ਚਿੱਤਰਕਲਾ ਦੇ ਬਾਨੀ, ਨੇ ਬਹੁਤ ਉਜਾਗਰ ਕੀਤਾ ਹੈ। ਪ੍ਰਭਾਵ-ਵਾਦ ਦੇ ਚੁਮਚਮਾਂਦੇ ਛੱਲਭਰੇ ਰੰਗਾਂ ਵਿਚ ਅਕਾਰ ਦਾ ਲੋਪ ਹੋ ਜਾਣਾ ਉਸ ਤੋਂ ਬਰਦਾਸ਼ਤ ਨਹੀਂ ਹੁੰਦਾ ਸੀ। ਇਸ ਦਿਖਾਵੇ ਦੇ ਪਿਛੇ ਕੋਈ ਮੁੱਢਲਾ ਅਕਾਰ ਹੈ ਜਿਵੇਂ ਕਿ ਚਿਕੋਰ (Rhombus) ਘੇਰਾ ਜਾਂ ਤਿਕੋਣ ਜਿੰਨ੍ਹਾਂ ਵਿਚ ਪ੍ਰਾਕਿਰਤਿਕ ਚੀਜ਼ਾਂ ਆਪਣੇ ਆਪ ਨੂੰ ਢਾਲ ਲੈਂਦੀਆਂ ਹਨ। ਪ੍ਰਭਾਵਵਾਦੀ ਹੋਣ ਦੇ ਕਾਰਨ ਸੋਜ਼ਾਂ ਰੰਗਾਂ ਦਾ ਮੋਹ ਨਹੀਂ ਛਡ ਸਕਿਆ ਜੋ ਕਿ ਇਹਨਾਂ ਅਕਾਰਾਂ ਦੀ ਪ੍ਰਾਪਤੀ ਲਈ ਅਵਸ਼ਕ ਸੀ। ਪ੍ਰੰਤੂ ਘਣ-ਵਾਦੀ (Cubist) ਬਰਾਕ ਅਤੇ ਪਿਕਾਸੋ ਨੇ ਸੋਜ਼ਾਂ ਦੇ ਇਸ ਬੋਧਕ ਸਿਧਾਂਤ ਨੂੰ ਆਪਣੇ ਚਿੱਤਰਾਂ ਰਾਹੀਂ ਉਲੀਕਿਆ ਤੇ ਤੋੜ ਪੁਚਾਇਆ। ਹਰ ਰੂਪ ਦੀ ਵਸਤੂ ਨੂੰ ਉਹਨਾਂ ਨੇ ਚਿਕੋਰ, ਘੇਰੇ ਜਾਂ ਤਿਕੋਣ ਵਿਚ ਬਦਲ ਕੇ ਉਹਨਾਂ ਘਣਾਂ ਨੂੰ ਵਸਤੂਵਾਦੀ ਕਲਾ ਦੀ ਸ਼ੈਲੀ ਨਾਲ ਜੋੜਨਾ ਸ਼ੁਰੂ ਕੀਤਾ ਅਤੇ ਇਕੱਲੀ ਵਸਤੂ ਜਾਂ ਰੂਪ ਨੂੰ ਅਸਲ ਵਸਤੂ ਜਾਂ ਰੂਪ ਦੀ ਦਿੱਖ ਦਿਤੀ। ਪਰ ਅੱਗੇ ਚਲਕੇ ਇਸ ਦਿੱਖ ਦੀ ਥਾਂ ਤੇ ਇਹਨਾਂ ਵਸਤੂਆਂ ਜਾਂ ਰੂਪਾਂ ਤੋਂ ਪ੍ਰਾਪਤ ਘਣਾ ਤੇ ਵਸਤੂਆਂ ਨਾਲ ਪਿਕਾਸੋ ਤੇ ਬਰਾਕ ਨੇ ਖੇਡਣਾ ਸ਼ੁਰੂ ਕਰ ਦਿਤਾ ਅਤੇ ਉਹਨਾਂ ਨੂੰ ਨਵੇਂ ਮੇਲਾਂ ਵਿਚ ਜੋੜ ਕੇ ਉਹਨਾਂ ਨੂੰ ਨਵਾਂ ਰੂਪ ਦੇ ਦਿਤਾ। ਕਹਿਣ ਨੂੰ ਤਾਂ ਚਿੱਤਰ "ਗਿਟਾਰ ਲਈ ਤਾਂਘ" ਹੈ ਪਰ ਇਕ ਦੋ ਵਾਰ ਤਾਂਘ ਤੇ ਗਿਟਾਰ ਨੂੰ ਪਾਉਣਾ ਅਸੰਭਵ ਹੋ ਗਿਆ, ਉਹਨਾਂ ਤੋਂ ਪ੍ਰਾਪਤ ਘਣ-ਅਕਾਰ ਕੈਨਵਸ ਤੇ ਹਰ ਪਾਸੇ ਬਿਖਰੇ ਮਿਲਣ ਲਗੇ। ਜੁਆਂ ਗਿਰਿਸ ਦੇ ਲਈ ਤਾਂ ਵਸਤੂ ਤੇ ਰੂਪ ਦੀ ਥਾਂ ਮੁੱਢਲਾ ਅਕਾਰ ਹੀ ਸਭ ਕੁਝ ਹੋ ਗਿਆ ਤੇ ਉਸ ਦੇ ਚਿੱਤਰਾਂ ਵਿਚ ਸੱਭ ਵਸਤੂਆਂ ਨੂੰ ਅਕਾਰ ਹੀ ਬਣਨਾ ਪਿਆ। ਚਿੱਤਰਕਾਰ ਮੁੱਢਲਾ ਅਕਾਰ ਰੇਖਾ ਗਣਿਤ ਵਿਚ ਲਭ ਰਹੇ ਸਨ। 1917 ਵਿਚ ਮੋਂਦਰੀਆਂ ਨੇ ਆਪਣੀ ਪੱਤਰਕਾ ਦੇ ਨਾਉਂ ਤੇ "ਦੀ ਸਟੀਜ਼ਲ" ਜੁਟ ਬਣਾਇਆ, ਜੋ ਹਰ ਵਸਤੂ ਨੂੰ ਨਿਖੇੜ ਕੇ ਉਸ ਦੇ ਰੇਖਾ ਅਕਾਰ ਤੱਕ ਪਹੁੰਚ ਰਿਹਾ ਸੀ ਜਿਵੇਂ ਹੌਲੀ ਹੌਲੀ ਗਊ ਦੇ ਰੂਪ ਦੀ ਵਿਸਥਾਰ (Detail) ਛਡ ਦੇ ਓਹ ਉਸਦੇ ਰੇਖਾ ਅਕਾਰ ਅਥਵਾ ਚਕੋਰ ਆਕਾਰ ਦੇ ਰੂਪ ਤਕ ਪਹੁੰਚ ਗਏ। ਦੂਸਰੇ ਪਾਸੇ (Purist) ਐਜ਼ਨਫਾਂ ਅਤੇ ਯਾਨਰੇ ਘਣਵਾਦ ਨੂੰ ਅਲੰਕਾਰਾਂ ਅਤੇ ਵਿਸਥਾਰ ਤੋਂ ਮੁਕਤ ਕਰਕੇ ਉਸਨੂੰ ਰੇਖਾ ਗਣਿਤ ਤੇ ਮਸ਼ੀਨ ਦੀ ਸਰਲਤਾ ਦੇ ਰਹੇ ਸਨ। ਇਸ (Purism) ਨੇ ਸਾਡੀ ਸਨਅਤ-ਕਲਾ (Industiral Art) ਅਤੇ ਵਸਤੂ ਕਲਾ ਉਤੇ ਸੱਭ ਤੋਂ ਜ਼ਿਆਦਾ ਅਸਰ ਪਾਇਆ।

ਪ੍ਰੰਤੂ ਹਣ ਵੀ ਕਣਕ ਮ੍ਰਿਗ ਬਦਲੇ ਰੂਪ ਵਿਚ ਛਲਾਵਾ ਦਿੰਦਾ ਰਿਹਾ। ਘਣ ਵਿਚ ਜਾ ਰੇਖਾ ਗਣਿਤ ਤੇ ਅਧਾਰ ਅਕਾਰਾਂ ਵਿਚ ਜੋ ਕੁਝ ਵੀ ਅੰਕਤ ਹੁੰਦਾ ਸੀ ਉਹ ਅਸਲ ਵਿਚ ਹੁੰਦਾ ਤਾਂ ਕੋਈ ਰੂਪ ਜਾਂ ਵਸਤੂ ਸੀ। ਰੇਖਾ ਗਣਿਤ ਆਕਾਰਾਂ ਦੇ ਬੰਧਨ ਤੋਂ ਮੁਕਤ ਹੋਣ ਲਈ ਕਾਸੀਮੀਰ ਮਾਲੇਵਿਚ ਨੇ ਕਦਮ ਉਠਾਇਆ। ਉਹ ਅਸਲ ਵਿਚ ਸਮਵੇਗ ਜਾਂ ਪ੍ਰਬੋਧ ਦੀ ਅੰਤਮ ਗਤੀ ਪ੍ਰਾਪਤ ਕਰਨਾ ਚਾਹੁੰਦਾ ਸੀ। ਇਕ ਅਜਬ ਅਧਿਆਤਮਕ ਤੱਤਪਰਤਾ ਵਿਚ ਉਸਨੇ ਅਕਾਰਾਂ ਦਾ ਨਿਖੇੜ ਕਰਕੇ ਸਫੇਦ ਕੈਨਵਸ ਤੇ ਸਫ਼ੇਦ ਵਰਗ ਉਲੀਕਿਆ। ਇਹ ਉਸਦੀ ਮਹਾਨ ਪ੍ਰਾਪਤੀ ਸੀ! ਉਹ ਸਫੇਦ ਪਛੋਕੜ ਵਾਲੇ ਕੈਨਵਸ ਤੇ ਕੁਝ ਕੋਰੇ ਅਲੰਕਾਰ ਵਿਹੀਣ ਸਮਤਲ ਉਭਾਰਦਾ ਰਿਹਾ ਅਤੇ ਉਸਦਾ ਸੁਪਨਾ ਸੀ ਕਿ ਉਹ ਪੂਰੀ ਰਾਤ ਕਾਲੇ ਕੈਨਵਸ ਤੇ ਉਘਾੜੇ ਅਤੇ ਉਸਦੇ ਅਨੁਸਾਰ 'ਸਰਵੋਚਵਾਦ' (Superematism) ਸੱਭ ਕੁਝ ਸਫੇਦ ਕੈਨਵਸ ਤੇ ਕਾਲੇ ਵਰਗ ਵਿਚ ਇਕਤਰ ਕਰ ਲੈਂਦਾ

ਹੈ। ਮੈਲੇਵਿਚ ਦੇ ਇਸ ਸਫ਼ੇਦ ਤੇ ਸਫ਼ੇਦ ਨੂੰ ਹੋਰ ਅਗਾਂਹ ਲੈ ਕੇ ਰੌਸ਼ਨਬਰਗ ਨੇ 1953 ਵਿਚ ਨਿਊਯਾਰਕ ਦੀ ਸਟੇਬਲ ਗੈਲਰੀ ਵਿਚ ਸੰਪੂਰਨ ਨਿਕੇਨਵਾਦ ਦੇ ਸਿਰ-ਫਿਰੇ ਪਣ ਤਕ ਪੁਜ ਕੇ ਕੋਰੇ ਕੈਨਵਸ ਨੂੰ ਚੋਖਟ ਵਿਚ ਜੜ ਦਿਤਾ ਅਤੇ ਇਸ ਨਕੇਨਵਾਦ ਦੀ ਪੁਸ਼ਟੀ ਲਈ ਜਾਨ ਕਾਜ ਤੋਂ ਇਕ ਐਲਾਨਨਾਮਾ ਵੀ ਛਪਵਾਇਆ ਜਿਸਦੇ ਅਨੁਸਾਰ "ਰੌਸ਼ਨਵਰਗ ਦਾ ਕੋਈ ਵੀ ਕੈਨਵਸ ਚਿਤਰਨ ਦੀ ਥੋੜੀ ਜਿੰਨੀ ਲਾਗ ਤੋਂ ਵੀ ਮੁਕਤ ਹੈ।" ਸ਼ਾਇਦ ਰੌਸ਼ਨਬਰਗ ਭੁਲ ਗਿਆ ਸੀ ਕਿ ਅੰਤਮ ਪ੍ਰਵਿਰਤੀ ਨਿਰਵਾਣ ਦਾ ਸੂਨਯ ਅਤੇ ਅਮੁਕ ਸੂਨਯ ਹੈ ਜੋ ਕਲਾ ਦੇ ਘੇਰੇ ਵਿਚ ਨਹੀਂ। ਚਿੱਤਰਕਲਾ ਦਿਖ ਦੀ ਮੁਹਤਾਜ਼ ਤਾਂ ਰਹੇਗੀ। ਖੈਰ।

ਮੌਂਦਰੀਆਂ ਅਤੇ ਬੈਨ ਨਿਕਲਸਨ ਹੁਣ ਰੇਖਾ ਗਣਿਤ ਦੇ ਆਕਾਰਾਂ ਤੇ ਰੰਗਾਂ ਦੇ ਮਾਧਯਮ ਤੋਂ ਗੈਰ ਮਾਮੂਲੀ ਡਿਜ਼ਾਈਨਾਂ ਵਰਗੇ ਚਿਤੱਰ ਦੇ ਰਹੇ ਸਨ। ਨਿਕਲਸਨ ਘੇਰਿਆਂ ਨੂੰ ਵਰਗ ਵਿਚ ਰਖ ਉਹਨਾਂ ਨੂੰ ਸਿਧੀਆਂ ਰੇਖਾਵਾਂ ਵਿਚ ਕਟਕੇ ਕਈ ਪਰਕਾਰ ਦੇ ਆਕਰਖਕ ਅਕਾਰ ਬਣਾ ਰਿਹਾ ਸੀ ਤਾਂ ਮੌਂਦਰੀਆਂ ਵਰਗ ਆਕਾਰ ਬਲਾਕਾਂ ਵਿਚ ਕਿਸਮ ਕਿਸਮ ਦੇ ਪੀਲੇ ਰੰਗ ਦੇ ਨਵੇਂ ਨਵੇਂ ਪਰ ਸੁੰਦਰ ਆਕਾਰਾਂ ਦੀ ਸਿਰਜਣਾ ਕਰ ਰਿਹਾ ਸੀ। ਇਸੇ ਦੌਰਾਨ ਕੈਨਵਸ ਦੇ ਸੰਬੰਧ ਤੋਂ ਪਰੇ ਵਿਥ (space) ਪੂਰਤੀ ਦਾ ਸੰਬੰਧ ਲੈ ਕੇ ਗਾਬੋ ਅਤੇ ਪੇਵਸਰ ਆਪਣੇ ਨਿਰਮਾਣਵਾਦ ਵਿਚ ਗੁਆਚ ਗਏ ਸਨ। ਉਹਨਾਂ ਨਿਰਮਾਣ ਵਾਦੀਆਂ (Constructivist) ਦੇ ਅਨੁਸਾਰ ਕਲਾ ਦਾ ਅਰਥ ਅਨੁਕਰਣ ਨਹੀਂ ਸਗੋਂ ਸੂਨਯ ਵਿਚ ਨਵੀਂ ਵਾਸਤਵਿਕਤਾ ਦੀ ਸਿਰਜਣਾ ਹੈ। ਇਹ ਉਹਨਾਂ ਦੀ ਘੋਸ਼ਨਾ ਸੀ। ਅਤੇ ਅਣਪਛਾਣੇ ਅਕਾਰਾਂ ਵਿਚ ਮੂਰਤੀ ਕਲਾ ਅਥਵਾ ਸ਼ਿਲਪਕਲਾ ਦੇ ਅਕਾਰਾਂ ਵਿਚ ਉਹਨਾਂ ਇਹ ਕੁਝ ਕਰਕੇ ਵਿਖਾਇਆ।

ਕਣਕ ਮ੍ਰਿਗ ਨੇ ਆਪਣੀ ਹੋਂਦ ਨੂੰ ਇਥੇ ਵੀ ਸਥਾਪਤ ਕੀਤਾ ਕਿ ਉਹ ਰੇਖਾ ਗਣਿਤ ਅਕਾਰਾਂ ਵਿਚ ਜੀਵਨ ਹੈ ਕਿਉਂਕਿ ਇਹਨਾਂ ਅਕਾਰਾਂ ਦਾ ਵੀ ਤਾਂ ਪੂਰਬ ਨਿਸਚਿਤ ਹੈ। ਇਹਨਾਂ ਤੋਂ ਮੁਕਤੀ ਪਾਉਣ ਵਾਲਾ ਕਲਾਕਾਰ ਸੀ ਕਾਦਨਸਕੀ। ਕਾਦਨਸਕੀ ਤਕ ਪਹੁੰਚਣ ਲਈ ਸਾਨੂੰ ਕੁਝ ਪਿਛੋਕੜ ਦੁਹਰਾਉਣਾ ਪਏਗਾ।

ਸੀਜ਼ਾਂ ਦਾ ਸੰਗੀ ਉਤਰ ਪ੍ਰਭਾਵਵਾਦੀ ਗੋਗਾਂ ਵੀ ਪ੍ਰਭਾਵਵਾਦ ਦੀ ਮੀਨਮੇਖ ਤੇ ਵਿਸਤਾਰ ਤੋਂ ਤੰਗ ਸੀ। ਆਪਣੇ ਵੇਗ ਵਿਚ ਪ੍ਰਭਾਵਵਾਦ ਨੂੰ ਉਹ 'ਗਧੇ ਦੇ ਵਾਲ ਗਿਨਣ ਦੀ' ਤਕਨੀਕ ਕਹਿ ਬੈਠਿਆ ਸੀ। ਗੋਗਾਂ ਨੇ ਇਸਨੂੰ ਸਰਲ ਕੀਤਾ ਅਤੇ ਆਪਣੇ ਰੰਗਾਂ ਨੂੰ ਕਿਸੇ ਭਾਵ ਦਾ ਪ੍ਰਤੀਕ ਬਣਾਇਆ। ਗੋਗਾਂ ਦੇ ਪ੍ਰਤੀਕ ਨੂੰ 'ਜੰਗਲੀ ਪਸ਼ੂਆਂ (Fauve) ਦੇ ਉਜਾਗਰ ਰੰਗਾਂ ਤੇ ਵਿਗਾੜੇ ਰੂਪਾਂ ਨੇ ਭਾਵ ਪਰਦਾਨਿਆਂ। ਕਲਾ ਭਾਵਨਾ ਦਾ ਪੀਚੇ ਦੇ ਕੇ ਅਭਿਵਿਅੰਜਣਵਾਦ ਨੇ ਨਾਹਰਾ ਲਾਇਆ। ਕਲਾ ਇਤਨੀ ਵਿਅਕਤੀਗਤ ਹੁੰਦੀ ਗਈ ਕਿ ਕੈਨਵਸ ਤੇ ਭਾਵਾਂ ਨੂੰ ਦਰਸਾਣ ਲਈ ਰੂਪ ਦਾ ਸਰਲੀਕਰਣ ਅਤੇ ਅਨਿਯਬਾਤਰਣ ਹੀ ਨਹੀਂ ਸਗੋਂ ਰੂਪ ਦੀ ਥਾਂ ਉਸ ਨਾਲ ਬਿਲਕੁਲ ਹੀ ਮੇਲ ਨਾ ਰਖਣ ਵਾਲੇ ਅਕਾਰ ਆਉਣ ਲਗੇ ਜੋ ਉਹੀ ਭਾਵ ਪ੍ਰਗਟ ਕਰਦੇ ਸਨ ਜੋ ਉਸ ਰੂਪ ਦੀ ਵਸਤੂ ਦੇਖਣ ਤੋਂ ਹੁੰਦਾ ਸੀ। ਪ੍ਰੰਤੂ ਕਿਸੇ ਵਸਤੂ ਜਾਂ ਰੂਪ ਤੋਂ ਪੈਦਾ ਹੋਏ ਭਾਵ ਹੀ ਕਿਉਂ ਦਰਸਾਏ ਜਾਣ? ਕਿਉਂ ਨਾ ਅਕਾਰ ਵਿਚ ਖੁਦ ਅਦਭੁਤ ਭਾਵਾਂ ਦੀ ਵਿਆਖਿਆ ਕੀਤੀ ਜਾਵੇ। ਇਹ ਭਾਵ ਵਿਆਖਿਆ ਕਰਨ ਵਾਲੇ ਅਕਾਰ ਪਹਿਲਾਂ ਨਿਸਚਿਤ ਨਹੀਂ ਹੋਣਗੇ।

ਸੱਚੀ ਵਿਆਖਿਆ ਅਨੁਸਾਰ ਕਲਾ ਕਿਰਤ ਉਹੀ ਹੈ ਜੋ ਕਿ ਲੀਲਾ ਦੇ ਅਨੁਮਾਨ ਵਿਚ ਮਨ ਨੂੰ ਭਾ ਜਾਏ। ਕਾਦਨਸਕੀ ਨੇ ਬਹੁਤ ਹੀ ਲੀਲਾਮਈ ਅਤੇ ਅਨੰਦਮਈ ਚਿਤੱਰ ਬਣਾਏ ਅਤੇ ਆਪਣੇ ਕਥਨ ਅਨੁਸਾਰ ਉਹ 'ਸੰਗੀਤ ਚਿਤੱਰਤ ਕਰਦਾ ਹੈ।' ਇਥੇ ਵੀ ਉਸਨੇ ਅਫਲਾਤੂਨ ਤੋਂ ਸਹਾਰਾ ਲਿਆ "ਮੇਰਾ ਮਤਲਬ ਵਿਸ਼ੁਧ ਅਤੇ ਅਛੂਤੇ ਸੁਰਾਂ ਤੋਂ ਹੈ ਅਤੇ ਉਹਨਾਂ ਸ਼ਰੁਤੀਆਂ ਤੋਂ ਹੈ ਜੋ ਕਿਸੇ ਵਸਤੂ ਦੇ ਕਾਰਨ ਸੁੰਦਰ ਨਹੀਂ ਸਗੋਂ ਜਿਨ੍ਹਾਂ ਦੀ ਆਪਣੀ ਪ੍ਰਿਕ੍ਰਿਤੀ ਹੈ ਅਤੇ ਜੋ ਆਪਣੇ ਆਪ ਵਿਚ ਪ੍ਰਾਪਤੀ ਹਨ।" (ਫਿਲੀਬਸ)

ਸੰਗੀਤ ਦੇ ਸਵਰ ਕਿਸੇ ਹੋਰ ਕਾਰਨ ਤੋਂ ਮਧੁਰ ਨਹੀਂ ਲਗਦੇ ਸਗੋਂ ਉਹ ਆਪ ਹੀ ਅਨੰਦ ਦਾ ਸੋਮਾ ਹਨ, ਉਹਨਾਂ ਲਈ ਸ਼ਬਦਾਂ ਦੀ ਸ਼ਰਨ ਅਵਸ਼ਕ ਨਹੀਂ। ਇਸੇ ਪ੍ਰਕਾਰ, ਕਾਦਿਨਸਕੀ ਤੇ ਉਸਤੋਂ ਬਾਦ ਦੀ ਮੂਰਤਕਲਾ ਨੇ ਇਹ ਤਰਕ ਕੀਤਾ ਕਿ ਉਹਨਾਂ ਦੇ ਅਕਾਰ ਕਿਸੇ ਸਰੂਪ ਦੇ ਮਹੁਤਾਜ ਨਹੀਂ ਸਗੋਂ ਆਪ ਹੀ ਸੁੰਦਰ ਅਤੇ ਸੰਪੂਰਨ ਹਨ। ਚਿਤੱਰਾਂ ਵਿਚ ਕੁਝ ਬੋਧਕ ਤੇ ਕੁਝ ਭਾਵਆਤਮਕ ਪ੍ਰਗਟਾਵਾ ਲਈ ਅਕਾਰ ਆਏ।

ਪਾਲਕਲੀ (Paul klee) ਨੇ ਆਪਣੀ ਹਲਕੀ ਸੁਹਜਵਾਦ ਨੂੰ ਦਰਸਾਉਣ ਲਈ ਸੁਪਨੀਲੀਆਂ ਸਰਲ ਰੇਖਾਵਾਂ ਨਾਲ ਟੇਢੇ ਮੇਢੇ ਊਟ ਪਟਾਂਗ ਜਿਹੇ ਅਕਾਰ ਉਲੀਕੇ ਤਾਂ ਡਾਲੀ ਨੇ ਆਪਣੇ ਭਿਆਨਕ ਸਚ ਨੂੰ ਸਾਖਸ਼ਾਤ ਕਰਨ ਲਈ ਕੁਝ ਅਕਾਰ। ਸੁਪਨਲੋਕ ਅਤੇ ਅਵਚੇਤਨ ਤੋਂ ਉਠਦੇ ਅਦਭੁਤ ਅਕਾਰ ਕੈਨਵਸ ਤੋਂ ਝਾਕਣ ਲਗੇ। ਕਣਕ ਮ੍ਰਿਗ ਆਪਣੇ ਜਵਾਲ ਤੇ ਆ ਗਿਆ।

ਕਣਕ ਮ੍ਰਿਗ ਦੀ ਪ੍ਰਤੀ ਛਾਇਆ ਨੇ ਹਾਲੇ ਵੀ ਦਲੀਲ ਦਿਤੀ ਕਿ ਡਾਲੀ, ਡੇਮੇਵੀਕਸ ਆਦਿ ਪੜ ਯਥਾਰਥਵਾਦੀ ਵੀ ਅਵਚੇਤਨ ਅਤੇ ਸੁਪਨ ਜਗਤ ਦੇ ਅਮੂਰਤ ਅਕਾਰਾਂ ਨੂੰ ਅੰਕਤ ਕਰਦੇ ਹਨ। ਕੀ ਇਹ ਉਹਨਾਂ ਦੇ ਸਟੈਂਡ ਦਾ ਨਿਖੇਧ ਨਹੀਂ। ਕੁਝ ਕਲਾਕਾਰਾਂ ਨੇ ਅਤੇ ਖੁਦ ਕਾਦਿਨਸਕੀ ਨੇ ਅਵਚੇਤਨ ਦੀ ਕ੍ਰਿਆ ਤੋਂ ਪ੍ਰਭਾਵਤ ਹੋ ਕੇ ਚਿੱਤਰ ਬਣਾਏ। ਅਤੇ ਚਿੱਤਰ ਆਪਣੀ ਅੰਦਰਲੀ ਅਵਸ਼ਕਤਾ ਅਨੁਸਾਰ ਬੇਰੂਪ ਹੋਣ ਲਗਾ। ਬਦਲ ਦੇ ਅੰਬਰ, ਛਾਏ ਬਦੱਲ, ਨਦੀ ਦੇ ਧਾਰ ਨਾਲ ਕੱਟਦੇ ਪਥੱਰ, ਪਾਣੀ ਦੇ ਭਾਰ ਨਾਲ ਸੁਕੜੇ ਸੰਖ ਘੋਗੇ ਜਿਹੇ। ਅਤੇ ਰੂਪ ਮੂਰਤ ਜਾਂ ਕਣਕ ਮ੍ਰਿਗ ਦਾ ਅੰਤ ਹੋ ਗਿਆ। ਅੱਜ ਦੇ ਯੁਗ ਦੀ ਅਮੂਰਤ ਕਲਾ ਅਵਾਸਤਵਿਕਤਾ ਬਨਣ ਦੀ ਜ਼ਿਦ ਵਿਚ ਹੈ।

— o —

# ਨੀਲ ਦੀ ਕੁੜੀ*

● ਜੋਗਾ ਸਿੰਘ

ਦੇਵਾਂ ਪਰੀਆਂ ਦੀਆਂ ਕਈ ਕਈ ਉਮਰਾਂ ਜੇਡੀਆਂ ਅਤੇ ਕਈ ਕਈ ਰਾਤਾਂ ਲਗਾਤਾਰ ਤੁਰਨ ਵਾਲੀਆਂ ਕਹਾਣੀਆਂ ਤੋਂ ਲੈਕੇ ਕਹਾਣੀ ਨੇ ਪਲਾਂ ਦੀ ਗੱਲ ਪਲਾਂ ਵਿੱਚ ਕਰ ਦੇਣ ਤੱਕ ਦਾ ਪੰਧ ਮੁਕਾ ਲਿਆ ਹੈ। ਅੱਜ ਕਹਾਣੀ ਉਸੇ ਨੂੰ ਕਿਹਾ ਜਾਂਦਾ ਹੈ ਜੋ ਜੀਵਨ ਦੇ ਅਤਿ ਸਾਧਾਰਣ ਅਨੁਭਵ ਨੂੰ ਅਤਿ ਸਾਧਾਰਣ ਰੂਪ ਵਿੱਚ ਪੇਸ਼ ਕਰਨ ਦੇ ਸਮਰੱਥ ਹੁੰਦੀ ਹੈ। ਇਹ ਅਤਿ ਸਾਧਾਰਣਤਾ ਹੀ ਕਹਾਣੀ ਦੀ ਵਿਸ਼ੇਸ਼ਤਾ ਹੈ। ਬਹੁਤਿਆਂ ਵਿੱਚ ਇਹ ਵਿਸ਼ੇਸ਼ਤਾ ਨਹੀਂ ਹੁੰਦੀ। ਉਹ ਜਾਂ ਤਾਂ ਘਟਨਾ ਨੂੰ ਫੜਦੇ ਹਨ ਜਾਂ ਕਥਾ ਨੂੰ। ਪਲ ਉਹਨਾਂ ਕੋਲੋਂ ਫੜੇ ਨਹੀਂ ਜਾਂਦੇ ਕਿਉਂਕਿ ਅਜਿਹਾ ਕਰਨ ਦੇ ਨਾ ਤਾਂ ਉਹ ਕਾਰੀਗਰ (Craftsman) ਹੁੰਦੇ ਹਨ ਅਤੇ ਨਾ ਹੀ ਉਹਨਾਂ ਕੋਲ ਅਜਿਹਾ ਵਰਤਾਰਾ (attitude) ਹੁੰਦਾ ਹੈ ਜਿਸ ਨਾਲ ਉਡਦੇ ਪਲ ਨੇੜੇ ਆ ਜਾਂਦੇ ਹਨ। ਪੁਰੀ ਨੇ ਆਪਣੀਆਂ ਕਹਾਣੀਆਂ ਵਿੱਚ ਕਈ ਥਾਈਂ ਇਹਨਾਂ ਉਡਦੇ ਪਲਾਂ ਨੂੰ ਫੜਨ ਦੀ ਚੇਸ਼ਟਾ ਕੀਤੀ ਹੈ ਪਰ ਕਾਰੀਗਰੀ ਤੇ ਵਿਸ਼ੇਸ਼ ਵਰਤਾਰੇ ਦੀ ਘਾਟ ਕਾਰਨ ਉਹ ਪੂਰੀ ਤਰ੍ਹਾਂ ਇਹਨਾਂ ਪਲਾਂ ਨੂੰ ਫੜ ਨਹੀਂ ਸਕਿਆ। "ਬਚਨੋ ਦੀ ਰੂਹ" ਵਿੱਚ ਉਪਭਾਵੁਕਤਾ ਅਧੀਨ ਕਿਸੇ ਬਚਨੋ ਲਈ ਆਪਣਾ ਸੰਪੂਰਣ ਆਤਮ-ਸਮਰਪਣ ਤਾਂ ਦੱਸ ਗਿਆ ਹੈ ਪਰ ਉਹਨਾਂ ਪਲਾਂ ਨੂੰ ਨਹੀਂ ਸਾਂਭ ਸਕਿਆ ਜਿਹਨਾਂ ਵਿੱਚ ਉਸ ਦੇ ਇਸ ਆਤਮ-ਸਮਰਪਣ ਨੇ ਕਹਾਣੀ ਬਣਨਾ ਸੀ।

ਉਸ ਦਾ ਵਰਤਾਰਾ (attitude) ਉਸ ਦੀਆਂ ਵਿਸ਼ੇਸ਼ ਇੱਛਾਵਾਂ ਤੇ ਸੁਆਦਾਂ ਅਧੀਨ ਦੱਬਿਆ ਜਾਪਦਾ ਹੈ। ਭਾਵੇਂ ਵਰਤਾਰਾ ਇੱਛਾਵਾਂ ਤੇ ਸੁਆਦਾਂ ਤੋਂ ਸੁਤੰਤਰ ਨਹੀਂ ਹੁੰਦਾ ਪਰ ਕਈ ਵਾਰੀ ਕਿਸੇ ਵਿਸ਼ੇਸ਼ ਵਰਤਾਰੇ ਨੂੰ ਆਪਣੀ ਇੱਛਾ ਤੇ ਸੁਆਦ ਦੱਬ ਕੇ ਵੀ ਅਪਣਾ ਲਿਆ ਜਾਂਦਾ ਹੈ—ਤੇ ਪੁਰੀ ਨੇ ਇਸ ਤਰ੍ਹਾਂ ਕੀਤਾ ਹੈ। ਇਸ ਕਰਕੇ ਉਸ ਦੇ ਸੁਆਦਾਂ ਤੇ ਵਰਤਾਰੇ ਨੂੰ ਵੱਖ ਵੱਖ ਕਰਕੇ ਦੇਖਿਆ ਜਾ ਰਿਹਾ ਹੈ। ਔਰਤ ਦੇ ਚੰਮ-ਸੋਹਜ ਨੂੰ ਲੰਘ ਕੇ ਜਾਣਾ ਉਸ ਲਈ ਕਾਫੀ ਕਠਿਨ ਹੈ। ਇਹ ਠੀਕ ਹੈ ਕਿ ਔਰਤ ਦੇ ਇਸ ਰੂਪ ਨੂੰ ਉੱਕਾ ਹੀ ignore ਨਹੀਂ ਕੀਤਾ ਜਾ ਸਕਦਾ ਤੇ ਜੋ ਅਜਿਹਾ ਕਰਦੇ ਹਨ ਉਹ ਜਾਂ ਤਾਂ ਦੰਭੀ ਹਨ ਜਾਂ ਅਸਾਧਾਰਣ (Abnormal) ਪਰ ਇਸ ਦਾ ਅਰਥ ਇਹ ਵੀ ਨਹੀਂ ਕਿ ਔਰਤ ਦਾ ਇਹ ਰੂਪ ਮਨੁੱਖ ਲਈ ਉਪੇਖ ਬਣ ਜਾਵੇ। ਲੋੜ ਇਸ

*ਨੀਲ ਦੀ ਕੁੜੀ (ਕਹਾਣੀ ਸੰਗ੍ਰਹਿ) ਜਰਨੈਲ ਪੁਰੀ
ਕੀਮਤ ਤਿੰਨ ਰੁਪਏ
ਪ੍ਰਕਾਸ਼ਨ—ਦਰਬਾਰ ਪਬਲਿਸ਼ਿੰਗ ਹਾਊਸ, ਅੰਮ੍ਰਿਤਸਰ

ਰੂਪ ਤੋਂ ਅਗਾਂਹ ਵੇਖਣ ਦੀ ਹੈ। 'ਨੀਲ ਦੀ ਕੁੜੀ' ਵਿਚਲੀਆਂ ਬਹੁਤੀਆਂ ਕਹਾਣੀਆਂ ਵਿੱਚਲੀ ਔਰਤ ਉਪੇਖ ਹੈ ਜਾਂ ਉਪੇਖ ਬਣਾ ਕੇ ਪੇਸ਼ ਕੀਤੀ ਗਈ ਹੈ। 'ਅਮਰ' ਨੂੰ 'ਜਸਮਿੰਦਰ' ਦੀ ਜੂਸ ਦੀ ਬੋਤਲ ਵਰਗੀ ਧੌਣ ਤੋਂ ਪਾਰ ਕੁਝ ਨਹੀਂ ਦਿਸਦਾ। 'ਚੜ੍ਹਾਵਾ' ਦੀ ਬਲਬੀਰ ਦੀ ਧੌਣ ਵੀ ਦੋ ਰਕਾਨਾਂ ਦੀਆਂ ਧੌਣਾਂ ਜੋੜ ਕੇ ਬਣਾਈ ਗਈ ਹੈ ਤੇ ਪੁਰੀ ਉਚੇਚਾ ਉਸ ਨੂੰ ਵੇਖਣ ਗਿਆ। 'ਅਮਰ ਯਾਦ' ਵਿਚਲੀ ਨੀਲਮ ਦੇ ਨਾਲ ਮਿਲਦੀ ਜੁਲਦੀ ਕੁੜੀ ਦੇ 'ਸ਼ਕਰਪਾਰਿਆਂ' ਵਰਗੇ ਬੁਲ੍ਹ ਤੇ ਮਤੀਰੇ ਦੀ ਗੁੱਦ ਵਰਗਾ ਮੱਥਾ ਪੁਰੀ ਨੂੰ ਅਗਾਂਹ ਨਹੀਂ ਵੇਖਣ ਦਿੰਦਾ। 'ਨੀਲ ਦੀ ਕੁੜੀ' ਪਿੱਛੇ ਉਹ ਚੀਨਿਆਂ ਦੀ ਭੀੜ ਵਿੱਚ ਗੋਲਾ ਬਣ ਕੇ ਖੜ ਜਾਂਦਾ ਹੈ। ਔਰਤ ਦੇ ਇਸ ਰੂਪ ਦੇ ਪਿੱਛੇ ਜੋ ਕੁਝ ਹੈ ਤੇ ਜੋ ਇਸ ਬਾਹਰੀ ਰੂਪ ਤੋਂ ਵੱਧ ਮਹੱਤਵ ਪੂਰਣ ਹੈ, ਪੁਰੀ ਦੇ ਅਧਿਐਨ ਦਾ ਵਿਸ਼ੇ ਨਹੀਂ ਬਣ ਸਕਿਆ। ਕਦੇ ਕਦੇ ਔਰਤ ਦਾ ਸੂਹਾ ਚਿਹਰਾ ਕਾਲਾ ਹੋ ਜਾਂਦਾ ਹੈ ਤੇ ਕਦੇ ਪੀਲਾ ਕਦੇ ਉਸ ਦੀ ਗਰਦਨ ਸਿਮਟ ਕੇ ਬਿੰਦੂ ਰਹਿ ਜਾਂਦੀ ਹੈ ਪਰ ਕਿਉਂ ? ਕਿੰਨ੍ਹਾਂ ਕਾਰਨਾਂ ਅਧੀਨ ?—ਇਹਨਾਂ ਪ੍ਰਸ਼ਨਾਂ ਦਾ ਉੱਤਰ ਪੁਰੀ ਕੋਲ ਨਹੀਂ।

ਪੁਰੀ ਦਾ ਇਹ ਵਟਤਾਰਾ ਉਸ ਦੇ ਅੰਦਰਲੇ ਆਪੇ ਅਤੇ ਨਵੀਂ ਵਿਗਿਆਨਕ ਦਵੰਦਵਾਦੀ ਸੋਚ ਦਾ ਅਸੰਤੁਲਿਤ ਰੂਪ ਹੈ। ਕਿਧਰੇ ਉਸਦਾ ਅੰਦਰਲਾ ਆਪਾ ਭਾਰੂ ਹੋ ਜਾਂਦਾ ਹੈ ਤੇ ਕਿਧਰੇ ਦਵੰਦਵਾਦੀ ਸੋਚ। ਦਵੰਦਵਾਦੀ ਸੋਚ ਉਸ ਨੂੰ ਜੀਵਨ ਦੇ ਵਿਰੋਧਾਭਾਸ ਨੂੰ ਸਮਝਣ ਵਲ ਲੈ ਕੇ ਆਉਂਦੀ ਹੈ ਤੇ ਉਸ ਦਾ ਅੰਦਰਲਾ ਆਪਾ ਰਾਹ ਦਾ ਰੋੜਾ ਬਣ ਜਾਂਦਾ ਹੈ। ਇਹ ਆਪਾ ਜ਼ਿੰਦਗੀ ਬਾਰੇ ਕੋਈ ਖਾਸ ਪਰਵਾਹ ਨਾ ਕਰਨ ਵਾਲਾ ਤੇ 'ਛੱਡ ਯਾਰ ਇਸਦਾ ਕੀ ਹੈ ?' ਦੀ ਬ੍ਰਿਤੀ ਦਾ ਧਾਰਨੀ ਹੈ। ਇਸੇ ਬੇਪਰਵਾਹੀ ਕਾਰਨ ਪੁਰੀ ਜ਼ਿੰਦਗੀ ਦਾ ਅਧਿਐਨ ਕਰਨ ਸਮੇਂ ਗੰਭੀਰਤਾ ਦਾ ਪੱਲਾ ਹਥੋਂ ਛੱਡ ਬੈਠਦਾ ਹੈ ਤੇ ਜ਼ਿੰਦਗੀ ਦੇ ਵਿਰੋਧਾਭਾਸ ਤੇ ਪੇਚੀਦਗੀ ਉਸ ਦੀ ਪਹੁੰਚ ਤੋਂ ਬਾਹਰ ਦਾ ਵਿਸ਼ਾ ਬਣ ਕੇ ਰਹਿ ਜਾਂਦੀ ਹੈ ਤੇ ਉਸਦਾ ਜੀਵਨ ਬਾਰੇ ਕੀਤਾ ਵਿਸ਼ਲੇਸ਼ਣ ਸਤਹੀ ਪੱਧਰ ਦਾ ਹੋ ਜਾਂਦਾ ਹੈ। 'ਮਨੁੱਖ ਦਾ ਜਨਮ' ਵਿਚ ਦਸਦਾ ਹੈ ਕਿ ਦੋ ਸਰੀਰਾਂ ਦਾ ਇਕ ਜੋਤ ਹੋ ਜਾਣਾ ਹੀ ਮਨੁੱਖ ਬਨਣਾ ਹੈ ਪਰ ਜਸਮਿੰਦਰ ਕਿਉਂ ਅਮਰ ਲਈ ਨਹੀਂ ਮੁਸਕ੍ਰਾਉਂਦੀ। ਜਾਂ ਕੋਈ ਵੀ ਔਰਤ ਕਿਉਂ ਉਹਨਾਂ ਪਲਾਂ ਵਿਚ ਜਿਉਣ ਲਈ ਨਹੀਂ ਵਧਦੀ ਜਿਹਨਾ ਵਿਚ ਉਸ ਨੇ ਆਪਣੇ ਸਾਥੀ ਮਨੁੱਖ ਨਾਲ ਮਿਲ ਕੇ ਇਕ ਜੋਤ ਬਨਣਾ ਹੁੰਦਾ ਹੈ ? ਇਹ ਉਹ ਨਹੀਂ ਦਸਦਾ ਜਾਂ ਇਹਨਾਂ ਗਹਿਰਾ ਹੋ ਕੇ ਉਸ ਤਕਿਆ ਹੀ ਨਹੀਂ। ਪੁਛਿਆ ਜਾ ਸਕਦਾ ਹੈ ਕਿ 'ਰਗੀਨ ਜ਼ਿੰਦਗੀ' ਦੀ ਜਸਬੀਰ ਕਿਨ੍ਹਾਂ ਸਮਾਜਿਕ ਜਾਂ ਮਾਨਸਿਕ ਮਜ਼ਬੂਰੀਆਂ ਜਾਂ ਕਾਰਨਾਂ ਅਧੀਨ ਆਪਣਾ ਜਿਸਮ ਵੇਚਦੀ ਹੈ ? ਜਾਪਦਾ ਹੈ ਸਾਧਾਰਣ ਸੋਚ ਵਾਲੇ ਮਨੁੱਖਾਂ ਦੀ ਸੋਚਣੀ ਵਾਂਗ ਪੁਰੀ ਦੀ ਸੋਚ ਵਿਚ ਵੀ ਭਰਾ ਦਾ ਬਦਲਾ ਭੈਣ ਜਾਂ ਭਰਾ ਨੂੰ ਤਲਖ ਤਜਰਬਾ ਕਰਵਾਉਣ ਲਈ ਭੈਣ ਦੀ ਬਲੀ ਦੇਣ ਦੀ ਗੱਲ ਸਥਿਤ ਹੈ।

ਜਿਥੇ ਕਿਧਰੇ ਪੁਰੀ ਨੇ ਆਪਣੀ ਦਵੰਦਵਾਦੀ ਸੋਚ ਅਤੇ ਆਪਣੇ ਅੰਦਰਲੇ ਆਪੇ ਵਿਚ ਸੰਤੁਲਨ ਪੈਦਾ ਕਰਨ ਦਾ ਯਤਨ ਕੀਤਾ ਹੈ ਉਥੇ ਉਹ ਜੀਵਨ ਨੂੰ ਵਧੇਰੇ ਨੇੜੇ ਹੋ ਕੇ ਦੇਖ ਸਕਿਆ ਹੈ। 'ਚੰਮ-ਚੋਰ' ਦੀ ਦੀਪੋ ਵਿਚ 'ਭੂਪੇ ਦੇ ਨਿੱਕੇ ਵੱਡ ਭਰਾਵਾਂ' ਦੀ ਦਾਹੜੀ ਫੜਣ ਦੀ ਹਿੰਮਤ ਤੇ ਜ਼ਿਦ ਹੈ। 'ਅਸੀਂ ਕੀ ਹਾਂ ?' ਉਪਰੋਂ ਭਾਵੇਂ ਬੜੀ ਓਪਰੀ ਤੇ ਅਸੁਭਾਵਿਕ ਜਾਪਦੀ ਹੈ ਪਰ ਇਸ ਵਿਚਲੀ ਅੰਤਰ ਭਾਵੁਕ ਕਥਾ ਵਧੇਰੇ ਅਰਥ ਪੂਰਣ ਹੈ। ਅੱਜ ਦੇ ਕੁਰਪਟ ਸਮਾਜ ਅਤੇ

ਪ੍ਰਾਸ਼ਾਸਨੀ ਢਾਂਚੇ ਦਾ ਗਹਿਰਾ ਅਧਿਐਨ ਪੇਸ਼ ਕਰਦੀ ਹੈ। 'ਚੜ੍ਹਾਵਾ' ਵਿਚ ਦਸਦਾ ਹੈ ਕਿ ਗਰੀਬ ਸ਼੍ਰੇਣੀਆਂ ਦਾ ਵੱਡਿਆਂ ਨਾਲ ਮੇਲ ਮਿਲਾਪ ਅਤੇ ਉਹਨਾਂ ਦੇ ਮਨਾਂ ਵਿਚ ਅਖੌਤੀ ਇਜ਼ਤ ਬਾਰੇ ਬਣੀ ਗੱਲ ਕਿਵੇਂ ਉਹਨਾਂ ਦੀ ਜ਼ਿੰਦਗੀ ਦੀਆਂ ਸਹੀ ਕੀਮਤਾਂ ਤੋਂ ਮੁਨਕਰ ਕਰਵਾ ਦਿੰਦੀ ਹੈ ਤੇ ਆਪਣੀ ਹੋਂਦ ਤੇ ਹੈਸੀਅਤ ਨੂੰ ਵਡਿਆਂ ਦੀ ਹੈਸੀਅਤ ਵਿਚ ਮਿਲਾ ਕੇ ਉਹ ਸਮਝਦੇ ਹਨ ਕਿ ਉਹਨਾਂ ਆਪਣੀ ਹੈਸੀਅਤ ਕਾਇਮ ਕਰ ਲਈ ਹੈ ਇਸੇ ਭੁਲੇਖੇ ਵਿਚ ਰਿਸ਼ਤੇ ਗੰਢਦਿਆਂ ਧੀਆਂ ਦੀਆਂ ਬਲੀਆਂ ਦੇ ਬੈਠਦੇ ਹਨ।

'ਇਕੋ ਮਰਜ਼' ਨੂੰ ਮਿਥ ਕੇ 'ਝਟਪਟੋ ਅੰਤ' ਵਾਲੀ ਬਣਾਇਆ ਗਿਆ ਹੈ। ਅਲ੍ਹੜਪੁਣਾ ਸਾਫ ਦਿਸਦਾ ਹੈ। ਕਹਿ ਕੇ ਕੀ ਗਿਆ ਹੈ ਤੇ ਕਹਿਣਾ ਕੀ ਚਾਹੁੰਦਾ ਹੈ? ਕੁਝ ਵੀ ਸਪਸ਼ਟ ਨਹੀਂ ਜਾਂ ਫਿਰ ਜੋ ਕਿਹਾ ਹੈ ਉਹ ਪੱਕੇ ਤਜਰਬੇ ਦੀ ਉਪਜ ਨਹੀਂ। 'ਬੇਦਿਲ' ਵਿਚ ਜੋ ਕਹਿਣਾ ਚਾਹੁੰਦਾ ਹੈ ਉਹ ਦਰੁਸਤ ਵੀ ਨਹੀਂ ਤੇ ਠੀਕ ਢੰਗ ਨਾਲ ਕਿਹਾ ਵੀ ਨਹੀਂ ਗਿਆ। ਦੀਸ਼ type ਹੈ। ਨਿੱਜ ਮਾਰ ਚੁੱਕੀ ਹੈ ਤੇ ਇਹੋ ਕੁਝ ਜਗਰੂਪ ਤੋਂ ਕਰਵਾਇਆ ਜਾ ਰਿਹਾ ਹੈ। ਪ੍ਰਸ਼ਨ ਉਠਦਾ ਹੈ ਕਿ ਜੇ ਜਗਰੂਪ ਤੇ ਦੀਸ਼ ਕਿਸੇ ਭਾਵੁਕ ਸਾਂਝ ਵਿਚ ਜੁੜ ਜਾਂਦੇ ਹਨ ਤਾਂ ਉਹਨਾਂ ਦੇ ਪਬਲਿਕ ਕਿਰਦਾਰ ਉਤੇ ਕੀ ਉਲਟਾ ਅਸਰ ਪੈਂਦਾ ਹੈ? ਜੇ ਨਹੀਂ ਤਾਂ ਦੋਵੇਂ ਹੀ ਆਪਣਾ ਸਭ ਕੁਝ ਕਿਉਂ ਮਾਰਨ? ਪ੍ਰਸ਼ਨ ਨਿੱਜ ਨੂੰ ਮਾਰਨ ਦਾ ਨਹੀਂ ਨਿੱਜ ਨੂੰ ਸਮੂਹ ਦਾ ਸਹਾਇਕ ਬਨਾਉਣ ਦਾ ਹੈ। ਕੀ ਸ਼ੁੱਧ ਆਤਮਸਮਰਪਣ (ਸਮਾਜ ਨੂੰ ਜਾਂ ਕਿਸੇ ਹੋਰ ਨੂੰ) ਨਾਂ ਦੀ ਕੋਈ ਚੀਜ਼ ਸੰਭਵ ਹੈ? ਮਾਨਸਿਕ ਤਸਲੀ ਦੀ ਗੱਲ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਜਿੰਦਰ ਪਤਾ ਨਹੀਂ ਕਿਸ ਸੋਚ ਦਾ ਮਾਲਕ ਹੈ ਜਿਸ ਦੇ ਪਬਲਿਕ ਕਿਰਦਾਰ ਨੇ ਉਸ ਨੂੰ ਥੱਪੜਾਂ ਦੀ ਭਾਸ਼ਾ ਹੀ ਸਿਖਾਈ ਹੈ। 'ਤਲੱਖ ਤਜਰਬਾ' ਵਿਚ ਪੁਰੀ ਮਜ਼ਦੂਰਾਂ ਦੇ ਪ੍ਰਬੰਧ ਨੂੰ ਸੀ. ਆਈ. ਡੀ. ਜਾਂ ਹੋਰ ਪ੍ਰਸ਼ਾਸਨਿਕ ਪ੍ਰਬੰਧ ਤੋਂ ਵਧੇਰੇ ਵਿਵਸਥਿਤ ਦਿਖਾਉਂਦਾ ਹੈ ਪਰ ਇਹ ਨਹੀਂ ਜਾਣਦਾ ਕਿ ਸਾਡੇ ਮੁਲਕ ਵਿਚ ਮਜ਼ਦੂਰਾਂ ਵਿਚ ਘਾਟ ਹੀ ਵਿਵਸਥਾ ਅਤੇ ਸੰਗਠਨ ਦੀ ਹੈ ਜਿਸ ਦਿਨ ਇਹ ਹੋ ਗਿਆ......... ? ਭਲਾ 'ਜ਼ਬਤ' ਨਾਂ ਦੀ ਕਹਾਣੀ ਨੂੰ ਤੁਸੀਂ ਕਹਾਣੀ ਆਖ ਸਕਦੇ ਹੋ? ਅਤਿ ਸੀਮਿਤ ਦਾਇਰੇ ਵਿਚ ਕੀਤੇ ਜਾਣ ਵਾਲੀ ਫਾਹਸ਼ ਗੱਲ ਹੈ। ਮਨ ਦੀਆਂ ਕੋਝੀਆਂ ਬ੍ਰਿਤੀਆਂ ਤੇ ਆਪਣੀ ਨਜ਼ਰ ਦਾ ਕਾਮ ਪੂਰਾ ਕਰਨ ਦੇ ਸਾਧਨ ਤੋਂ ਵਧ ਕੁਝ ਨਹੀਂ ਤੇ ਸਾਮਾਜਿਕ ਪ੍ਰਸੰਗ?

ਸਮੁੱਚੇ ਰੂਪ ਵਿਚ 'ਨੀਲ ਦੀ ਕੁੜੀ' ਦੀਆਂ ਕਹਾਣੀਆਂ ਤੋਂ ਇੰਜ ਲਗਦਾ ਹੈ ਕਿ ਪੁਰੀ ਕਹਾਣੀ ਨਹੀਂ ਆਖ ਰਿਹਾ ਸਗੋਂ ਦੋਸਤਾਂ ਦੇ ਦਾਇਰੇ ਵਿਚ ਬੈਠਾ ਆਪਣੀਆਂ ਗੱਲਾਂ ਤੇ ਸੁਪਨੇ ਸੁਣਾ ਰਿਹਾ ਹੈ। ਨਿਰਸੰਦੇਹ ਇਹਨਾਂ ਗੱਲਾਂ ਵਿਚ ਹਾਸਾ ਹੈ ਗੰਭੀਰਤਾ ਹੈ ਦਿਲਚਸਪੀ ਦਾ ਸਾਰਾ ਮਸਾਲਾ ਮੌਜੂਦ ਹੈ ਪਰ ਇਹ ਸਾਰਾ ਕੁਝ ਕਹਾਣੀ ਨਹੀਂ ਹੋ ਸਕਦਾ। ਕਹਾਣੀ ਇਹਨਾਂ ਗੱਲਾਂ ਤੋਂ ਪਰੇ ਕਿਸੇ ਖਾਸ ਪੀੜ ਸੋਚ ਅਤੇ ਦ੍ਰਿਸ਼ਟਿ ਦੀ ਉਪਜ ਹੁੰਦੀ ਹੈ। ਪੁਸਤਕ ਵਿਚ ਜੋ ਕਹਾਣੀਆਂ ਚੰਗੀਆਂ ਹਨ (ਪਰ ਬਹੁਤ ਘਟ) ਪ੍ਰਸ਼ੰਸਾ ਦੀਆਂ ਪਾਤਰ ਹਨ ਪਰ ਬਾਕੀ? ਲੱਖ ਕਿਹਾ ਜਾਵੇ ਕਿ ਇਹਨਾਂ ਕਹਾਣੀਆਂ ਵਿਚ ਸੁਆਦ ਹੈ ਅਰਥ ਹੈ ਪਰ ਮੈਨੂੰ ਤਾਂ ਇਹਨਾਂ 'ਚੋਂ ਸੁਆਦ ਖੂੰਢਾਂ ਤੇ ਬੈਠਿਆਂ ਦੀਆਂ ਕਿਸੇ ਦੀ ਧੀ ਕਿਸੇ ਦੀ ਭੈਣ ਦੀ ਗੱਲਾਂ ਤੋਂ ਵਧ ਨਹੀਂ ਆਉਂਦਾ ਤੇ ਅਰਥ?

— o —

ਪੁਸਤਕ ਪ੍ਰੀਚਯ :



ਸਿਲੇਹਾਰ : (ਕਾਵਿ ਸੰਗ੍ਰਹਿ)

ਕਰਤਾ : ਅਜੀਤ ਸਿੰਘ ਰਾਹੀ

ਪੰਨੇ--ਅੱਸੀ, ਕੀਮਤ ਦੋ ਰੁਪਏ

ਪ੍ਰਕਾਸ਼ਕ : ਪੰਜਾਬੀ ਪਬਲਿਸ਼ਰਜ਼, ਜਲੰਧਰ

'ਸਿਲੇਹਾਰ' ਅਜੀਤ ਸਿੰਘ ਰਾਹੀ ਦਾ ਪਹਿਲਾ ਕਾਵਿ-ਸੰਗ੍ਰਹਿ ਹੈ ਅਤੇ ਇਸ ਵਿਚ ਅਠੱਤੀ ਗੀਤ ਕਵਿਤਾਵਾਂ ਹਨ। ਕਵੀ ਨੇ 'ਹੁਣ' ਤੇ 'ਉਦੋਂ' ਸਿਰਲੇਖਾਂ ਹੇਠਾਂ ਦੋ ਭਾਗ ਕੀਤੇ ਹਨ ਪਰ ਇਹਨਾਂ ਦੋਵਾਂ ਭਾਗਾਂ ਦੀਆਂ ਰਚਨਾਵਾਂ ਵਿਚ ਨਵੇਂ ਤੇ ਪੁਰਾਣੇ ਦਾ ਕੋਈ ਵਿਸ਼ੇਸ਼ ਅੰਤਰ ਨਹੀਂ ਹੈ।

ਪੁਸਤਕ ਦੀ ਭੂਮਿਕਾ ਵਿਚ ਪ੍ਰੋ: ਸੁਜਾਨ ਸਿੰਘ [ਕਹਾਣੀ ਕਾਰ] ਲਿਖਦੇ ਹਨ, "...ਅਜੀਤ ਸਿੰਘ ਰਾਹੀ ਦੇ ਕਵਿਤਾ-ਸਮੂਹ ਨੂੰ ਪੜ੍ਹ ਕੇ ਨਵੀਨ ਆਲੋਚਕ ਇਸ ਨੂੰ ਰੋਮਾਂਟਿਕ ਕਵਿਤਾ ਦਾ ਅਨੁਯਾਈ ਕਹਿਣਗੇ ਅਤੇ ਇਹ ਕੋਈ ਗਾਲ ਨਹੀਂ। ਵਿਸ਼ੇਸ਼ ਕਰਕੇ ਵੇਖਿਆ ਜਾ ਰਿਹਾ ਹੈ ਕਿ ਤਥਾ ਕਥਿਤ ਨਵੀਨ ਕਵੀ ਜਾਂ ਜੋ ਕੁਝ ਹੋਰ ਵੀ ਉਹਨਾਂ ਦਾ ਨਾਂ ਹੋਵੇ—ਭਾਵ ਨੂੰ ਤਿਆਗਣ ਤਾਂ ਕਿਤੇ ਰਿਹਾ—ਭਾਵੁਕਤਾ ਨੂੰ ਵੀ ਨਹੀਂ ਤਿਆਗ ਸਕੇ। ਉਹ ਇਵੇਂ ਕਰ ਵੀ ਕਿਵੇਂ ਸਕਦੇ ਹਨ। ਆਖਰ ਕਵਿਤਾ ਨੇ ਖੁਸ਼ਕ ਫਲਸਫਾ ਜਾਂ ਉਸ ਤੋਂ ਵੀ ਅੱਗੇ ਨਿਰੋਲ ਗਣਿਤ ਤਾਂ ਨਹੀਂ ਬਣ ਜਾਣਾ।

ਰੋਮਾਂਟਿਕ ਕਵੀ ਇਕ ਅਸਚਰਜ ਵਾਯੂ ਮੰਡਲ ਬੰਨ੍ਹ ਦਿੰਦੇ ਹਨ। ਕੋਲਰਿਜ ਨੇ 'ਕੁਬਲਾ ਖਾਨ' ਦੀ ਏਨਸੈਂਟ ਮਾਰੀਨਰ,ਅਤੇ ਕ੍ਰਿਸਟਾਬੈੱਲ ਨਾਂ ਦੀਆਂ ਕਵਿਤਾਵਾਂ ਵਿਚਵਿਸ਼ੇਸ਼ ਤੌਰ ਤੇ ਸਫਲਤਾ ਨਾਲ ਇਹੋ ਜੇਹਾ ਵਾਯੂ ਮੰਡਲ ਮਾਨੋ ਜਾਦੂ ਦੇ ਡੰਡੇ ਨਾਲ ਖੜਾ ਕੀਤਾ ਹੈ। ਕੁਝ ਇਸੇ ਰੰਗ ਦੀ ਨਿੱਕੀ ਜੇਹੀ ਕਵਿਤਾ 'ਚੁਪ ਚੀਕਾਂ' ਇਸ ਸੰਗ੍ਰਹਿ ਵਿਚ ਵੀ ਸ਼ਾਮਲ ਹੈ।"

ਇਹਨਾਂ ਸ਼ਬਦਾਂ ਤੋਂ ਹੀ ਪ੍ਰਗਟ ਹੋ ਜਾਂਦਾ ਹੈ ਕਿ 'ਸਿਲੇਹਾਰ' ਵਿਚਲੀਆਂ ਰਚਨਾਵਾਂ ਦਾ ਅੱਜ ਕੱਲ੍ਹ ਲਿਖੀ ਜਾ ਰਹੀ ਨਵੀਂ ਕਵਿਤਾ ਨਾਲ ਕੋਈ ਸਬੰਧ ਨਹੀਂ। ਅਜੀਤ ਸਿੰਘ ਰਾਹੀ ਨੇ ਪਿਆਰ, ਬਿਰਹਾ, ਵਸਲ, ਗਰੀਬੀ ਤੇ ਭੁੱਖ ਨੂੰ ਸਾਧਾਰਨ ਪੱਧਰ ਤੇ ਅਨੁਭਵ ਕੀਤਾ ਅਤੇ ਰਵਾਇਤੀ

ਢੰਗ ਨਾਲ ਬਿਆਨਿਆ ਹੈ। ਪ੍ਰੋ: ਸੁਜਾਨ ਸਿੰਘ ਨੇ ਭਾਵੇਂ ਨੌਜਵਾਨ ਕਵੀ ਨੂੰ ਉਤਸ਼ਾਹ ਦੇਣ ਦੇ ਆਸ਼ੇ ਨਾਲ ਹੀ ਉਪਰੋਕਤ ਗੱਲਾਂ ਕੀਤੀਆਂ ਹੋਣ ਪਰ ਮੈਨੂੰ ਅਜੇਹੇ ਮੁਖ ਬੰਧ ਪੜ੍ਹਕੇ ਨਿਰਾਸਤਾ ਹੀ ਹੁੰਦੀ ਹੈ। ਦੁਖ ਦੀ ਗੱਲ ਇਹ ਹੈ ਕਿ ਅਜੇਹੇ ਸ਼ੁਭ ਇਛਕ ਨੌਜਵਨਾਂ ਨੂੰ ਪ੍ਰਗਤੀ ਲਈ ਕੀਤੀ ਜਾਣ ਵਾਲੀ ਤਪੱਸਿਆ ਤੋਂ ਹੋੜਦੇ ਹਨ ਅਤੇ ਉਨ੍ਹਾਂ ਨੂੰ ਕਵਿਤਾ ਦੇ ਅਸਲ ਅਨੁਭਵ ਤੋਂ ਬੜੀ ਦੂਰ ਰੱਖਦੇ ਹਨ। ਅਜੇਹੀਆਂ ਕਿਰਤਾਂ ਨੂੰ ਪੰਜਾਬੀ ਕਵਿਤਾ ਦੇ ਪ੍ਰਸੰਗ ਵਿਚ ਵਿਚਾਰਨ ਵਿਚ ਹੀ ਸਿਆਣਪ ਹੈ--ਅਤੇ ਸਾਰੀ ਪੰਜਾਬੀ ਕਵਿਤਾ ਨੂੰ ਨਜ਼ਰ ਅੰਦਾਜ਼ ਕਰਕੇ ਅੰਗਰੇਜ਼ੀ ਦੀ ਰੋਮਾਂਟਿਕ ਕਵਿਤਾ ਨਾਲ ਤੁਲਨਾ ਕਰਨੀ ਵਧੇਰੇ ਦਰੁਸਤ ਨਹੀਂ।

ਸਿਲੇਹਾਰ, ਥੋਰ ਦਾ ਫੁੱਲ, ਸੇਮ, ਯਸੂ ਮਸੀਹ ਅਤੇ ਪਥੇਰਨ ਕੁਝ ਸਫਲ ਕਵਿਤਾਵਾਂ ਹਨ। ਯਸੂ ਮਸੀਹ ਨਵੇਂ ਪ੍ਰਗਟਾ ਢੰਗ ਨੂੰ ਗ੍ਰਹਿਣ ਕਰਨ ਦਾ ਇਕ ਸਾਧਾਰਨ ਯਤਨ ਹੈ।

ਕਈ ਕਵਿਤਾਵਾਂ 'ਚੋਂ ਸ਼ਿਵ ਕੁਮਾਰ ਦੇ ਗੀਤਾਂ ਦੀ ਸੁਗੰਧ ਆਉਂਦੀ ਹੈ—ਜਿਹੜੀ ਕਿ ਸ਼ਿਵ ਦੇ ਗੀਤਾਂ ਦੀ ਸੁਗੰਧ ਹੈ ਪਰ ਕਿਸੇ ਹੋਰ ਦੇ ਗੀਤਾਂ ਵਿਚ ਰੜਕ ਬਣ ਜਾਂਦੀ ਹੈ। ਅਜੇਹੇ ਪ੍ਰਭਾਵ ਤੋਂ ਬਚਣ ਵਿਚ ਹੀ ਕਲਿਆਣ ਹੈ।

**—ਸੁਰਿੰਦਰ ਗਿੱਲ**

— o —

ਪੁਸਤਕ ਪ੍ਰਾਪਤੀ

## ਕੋਈ ਫੇਰ ਨਾ ਲੁੱਟੇ

(ਇਸਤਰੀ ਲੇਖਕਾਂ ਦੀਆਂ ਕਹਾਣੀਆਂ ਦਾ ਸੰਗ੍ਰਹਿ)

ਸੰਪਾਦਕ—ਕੰਵਰਜੀਤ

ਪੰਨੇ : 116 ਕੀਮਤ : ਤਿੰਨ ਰੁਪਏ ਪੰਝੀ ਪੈਸੇ

ਪ੍ਰਕਾਸ਼ਨ—ਨਿਊ ਬੁਕ ਕੰਪਨੀ, ਜਲੰਧਰ

## ਮਿੱਟੀ ਦੇ ਮਾਨਸ (ਕਾਵਿ ਸੰਗ੍ਰਹਿ)

ਲੇਖਕ—ਗੁਲਸ਼ਨ ਰਾਹੀ

ਪੰਨੇ : 88, ਕੀਮਤ : ਢਾਈ ਰੁਪਏ

ਪ੍ਰਕਾਸ਼ਨ—ਦਰਬਾਰ ਪਬਲਿਸ਼ਿੰਗ ਹਾਊਸ, ਮਾਈ ਸੇਵਾਂ ਅੰਮ੍ਰਿਤਸਰ

ਤੁਸਾਂ ਲਿਖਿਆ :



## ਬੁਧੀਜੀਵ ਤੇ ਰਾਜ ਸੱਤਾ

'ਸਿਰਜਣਾ' ਨੇ ਆਪਣੇ ਪਹਿਲੇ ਅੰਕ ਵਿਚ ਪ੍ਰਿੰ: ਸੰਤ ਸਿੰਘ ਸੇਖੋਂ ਦੇ 'ਬੁਧੀਜੀਵੀ ਵਰਗ ਤੇ ਰਾਜ ਸੱਤਾ' ਦੇ ਵਿਚਾਰਾਂ ਤੇ ਵਾਦ ਵਿਵਾਦ ਆਰੰਭ ਕਰਕੇ ਇਕ ਅਤਿ ਲੋੜੀਂਦੇ ਮਹਤਵਪੂਰਨ ਮਸਲੇ ਦੀ ਛਾਣਬੀਣ ਹੋ ਜਾਣ ਦਾ ਅਮੋਲਕ ਅਵਸਰ ਪੇਸ਼ ਕੀਤਾ ਹੈ। 'ਸਿਰਜਣਾ' ਦਾ ਇਹ ਉਧਮ ਪਰਸੰਸਾ ਦਾ ਪਾਤਰ ਹੈ।

ਸ੍ਰੀ ਪ੍ਰੀਤਮ ਸਿੰਘ ਵਲੋਂ 'ਸਿਰਜਣਾ' ਦੇ ਦੂਸਰੇ ਅੰਕ ਵਿਚ ਸੇਖੋਂ ਸਾਹਿਬ ਦੇ ਇਹਨਾਂ ਵਿਚਾਰਾਂ ਦੀ ਕੀਤੀ ਗਈ ਆਲੋਚਨਾਤਮਕ ਨਿੰਦਿਆ ਸ਼ਲਾਘਾ ਯੋਗ ਹੈ, ਜਿਨ੍ਹਾਂ ਨੇ ਸੇਖੋਂ ਸਾਹਿਬ ਦੇ ਇਸ ਭਰਮ ਨੂੰ ਦੂਰ ਕਰਨ ਦੀ ਚੰਗੀ ਕੋਸ਼ਿਸ਼ ਕੀਤੀ ਹੈ, ਕਿ 'ਬੁਧੀਜੀਵੀ ਵਰਗ ਨੂੰ ਰਾਜ ਸੱਤਾ ਵਿਚ ਉਸਦੀ ਪੋਜ਼ੀਸ਼ਨ ਮੁਤਾਬਕ ਭਾਗ ਨਹੀਂ ਮਿਲ ਰਿਹਾ ਤੇ ਇਸ ਭਾਗ ਦੀ ਪਰਾਪਤੀ ਲਈ ਬੁਧੀ-ਜੀਵੀ ਵਰਗ ਨੂੰ ਆਪ ਉਧਮ ਕਰਨਾ ਚਾਹੀਦਾ ਹੈ।'

ਸੇਖੋਂ ਸਾਹਿਬ ਦੇ ਇਸ ਭਰਮ ਦਾ ਸ੍ਰੀ ਨਿਰੰਜਣ ਸਿੰਘ ਸਾਥੀ ਨੇ ਇਸੇ ਦੂਸਰੇ ਅੰਕ ਵਿਚ ਇਕੋ ਹੀ ਵਾਕ ਵਿਚ ਬੜਾ ਢੁਕਵਾਂ ਜਵਾਬ ਦਿਤਾ ਹੈ, 'ਰਾਜ ਸੱਤਾ ਦੇ ਸਵਾਮੀ ਹੁਣ ਵੀ ਬੁਧੀਜੀਵੀ ਵਰਗ ਨੂੰ ਰਾਜ ਸੱਤਾ ਵਿਚ ਭਾਗ ਦੇ ਰਹੇ ਹਨ; ਪਰ ਆਪਣੇ ਨਾਲ ਮੇਲ ਖਾਂਦਿਆਂ ਨੂੰ।'

ਸੇਖੋਂ ਸਾਹਿਬ ਦੇ ਇਸ ਗਿਲੇ ਨਾਲ ਸ਼ਾਇਦ ਹੀ ਕੋਈ ਪਾਠਕ ਸਹਿਮਤ ਹੋਵੇ, ਕਿਉਂਕਿ ਦੁਨੀਆਂ ਦੇ ਹੋਰਨਾਂ ਦੇਸ਼ਾਂ ਵਿਚ ਹੀ ਨਹੀਂ, ਖੁਦ ਹਿੰਦੁਸਤਾਨ ਅੰਦਰ ਪੂੰਜੀਦਾਰੀ ਦੇ ਸ਼੍ਰੇਣੀ ਰਾਜ ਨੂੰ ਬੁਧੀਜੀਵ ਹੀ ਚਲਾ ਰਹੇ ਹਨ, ਜੋ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਵਿਚੋਂ ਪੂੰਜੀਦਾਰੀ ਦੀ ਸ਼੍ਰੇਣੀ ਵਿਦਿਆ ਤੇ ਸਿਖਿਆ ਲੈ ਕੇ ਉਚੀ ਬੁਧੀ ਪਰਾਪਤ ਕਰ ਗਏ ਹੋਏ ਹਨ।

ਸੇਖੋਂ ਸਾਹਿਬ ਦੀ ਬੁਨਿਆਦੀ ਭੁਲ ਇਹ ਹੈ ਕਿ ਉਹਨਾਂ ਨੇ ਬੁਧੀਜੀਵਾਂ ਦਾ ਸ਼੍ਰੇਣੀ ਵਿਸ਼ਲੇਸ਼ਨ ਨਹੀਂ ਕੀਤਾ, ਜੋ ਸੇਖੋਂ ਸਾਹਿਬ ਵਰਗੇ ਮਾਰਕਸਵਾਦੀ ਵਾਸਤੇ ਜ਼ਰੂਰੀ ਸੀ। ਪ੍ਰੀਤਮ ਸਿੰਘ ਹੋਰਾਂ ਸੇਖੋਂ ਸਾਹਿਬ ਦੀ ਕਚਿਆਈ ਨੂੰ ਚਿਤਾਰਿਆ ਹੈ ਤੇ ਮਾਰਕਸ ਤੇ ਲੈਨਿਨ ਦੇ ਹਵਾਲੇ ਦੇ ਕੇ ਸੇਖੋਂ ਸਾਹਿਬ ਦੇ ਵਿਚਾਰਾਂ ਨੂੰ ਝੁਠਿਆਇਆ ਹੈ, ਪਰ ਆਪ ਵੀ ਇਹਨਾਂ ਦੀ ਸ਼੍ਰੇਣੀ ਦਾ ਵਿਸ਼ਲੇਸ਼ਨ ਨਹੀਂ ਕੀਤਾ, ਜਿਸ ਤੋਂ ਬਿਨਾਂ ਸੇਖੋਂ ਸਾਹਿਬ ਦੇ ਵਿਚਾਰਾਂ ਦੀ ਹੱਕੀ ਪੁਣਛਾਣ

ਨਹੀਂ ਹੋ ਸਕਦੀ।

ਇਤਿਹਾਸਕ ਪਦਾਰਥਵਾਦ ਅਨੁਸਾਰ ਬੁਧੀਜੀਵ ਰਾਜਾ ਸ਼ਰੇਣੀ ਤੋਂ ਕੋਈ ਵੱਖਰਾ ਵਰਗ ਨਹੀਂ ਹੁੰਦੇ। ਸ਼ਰੇਣੀ ਸਮਾਜ ਵਿਚ ਹਮੇਸ਼ਾਂ ਦੋ ਹੀ ਵਰਗ (ਜਮਾਤਾਂ) ਰਹੇ ਤੇ ਹੈਨ। ਇਕ ਸ਼ਾਸਨ ਕਰਨ ਵਾਲੇ ਮਾਲਕ ਲੋਕਾਂ ਦਾ, ਦੂਸਰਾ ਇਹਨਾਂ ਮਾਲਕਾਂ ਦੇ ਵਰਗ ਦੀਆਂ ਪਦਾਰਥੀ ਲੋੜਾਂ ਪੂਰਨ ਵ ਸਤੇ ਪੈਦਾਵਾਰ ਕਰਨ ਵਾਲੇ ਗੁਲਾਮ ਲੋਕਾਂ ਦਾ ਭਾਵ ਇਕ ਪੈਦਾਵਾਰੀ ਵਸੀਲਿਆਂ ਤੇ ਕਾਬਜ਼ ਪੈਦਾਵਾਰ ਕਰਵਾਉਣ ਵਾਲਿਆਂ ਦਾ, ਦੂਸਰਾ ਮਾਲਕੀ ਤੋਂ ਵਾਂਝੇ ਕੀਤੇ ਹੋਏ ਪੈਦਾਵਾਰ ਕਰਨ ਵਾਲਿਆਂ ਦਾ।

ਹੁਣ ਪੈਦਾਵਾਰ ਦੇ ਇਸ ਪਿੜ ਵਿਚ ਬੁਧੀਜੀਵੀ ਦੀ ਥਾਂ ਵੇਖੀਏ।

ਡਾਇਲੈਕਟੀਕਲੀ ਵੇਖਿਆ ਜਾਏ ਤਾਂ ਰਾਜ ਸੱਤਾ ਦੀ ਸਥਾਪਣਾ ਤੇ ਇਸ ਨੂੰ ਚਲਾਉਣਾ ਦੋ ਕਾਰਜ ਹਨ। ਰਾਜ ਸੱਤਾ ਦੀ ਸਥਾਪਣਾ ਰਾਜਾ ਸ਼ਰੇਣੀ ਦੇ ਉਘੇ ਜ਼ੋਰਾਵਰ ਜੀਵ ਕਰਦੇ ਹਨ ਜੋ ਪਹਿਲਾਂ ਜ਼ਮੀਨ ਦੀ ਮਾਲਕੀ ਤੇ ਅਧਾਰਤ ਸਨ ਤੇ ਹੁਣ commodity ਅਰਥਾਤ ਜਿਨਸ ਦੀ ਮਾਲਕੀ ਤੇ, ਅਤੇ ਇਸ ਰਾਜ ਸੱਤਾ ਨੂੰ ਜੀਵਨ ਬਖਸ਼ਦੇ ਤੇ ਚਲਾਉਂਦੇ ਬੁਧੀਜੀਵ ਹਨ। ਜਿਸ ਤਰ੍ਹਾਂ ਗੁਲਾਮਦਾਰੀ ਤੇ ਜਾਗੀਰਦਾਰੀ ਸਮਾਜਾਂ ਵਿਚ ਜੰਗਾਂ ਨਾਲ ਜ਼ਮੀਨ ਦੀ ਮਾਲਕੀ ਖੁਹਣ ਤੇ ਰਾਜ ਸਥਾਪਤ ਕਰਨ ਵਾਲੇ ਸ਼ਾਹ ਬਾਦਸ਼ਾਹ, ਰਾਜੇ ਤੇ ਨਵਾਬ ਸਨ ਤੇ ਇਸ ਮਾਲਕੀ ਦੇ ਰਾਜ ਨੂੰ ਚਲਾਉਣ ਤੇ ਜਿਊਂਦਾ ਰਖਣ ਵਾਲੇ ਬੁਧੀਜੀਵ (ਬ੍ਰਹਿਮਣ, ਕਾਇਸਥ, ਬਣੀਏ, ਕਾਜ਼ੀ, ਸਯਦ, ਮੌਲਵੀ ਮੁਲਾਣੇ, ਭਾਈ ਆਦਿ) ਸਨ। ਏਸੇ ਤਰ੍ਹਾਂ ਪੂੰਜੀਦਾਰੀ ਸਮਾਜ ਵਿਚ ਸ਼ਾਸਨ ਕਾਇਮ ਕਰਨ ਵਾਲੇ ਪੂੰਜੀਵਾਦੀ (ਸਨਅਤ ਕਾਰ ਤੇ ਬੈਂਕਰ) ਹਨ ਤੇ ਇਸਨੂੰ ਚਲਾਉਣ ਤੇ ਜੀਊਂਦਾ ਰਖੀ ਰਖਣ ਵਾਲੇ ਬੁਧੀਜੀਵ (ਪਰੋਫੈਸਰ, ਡਾਕਟਰ, ਵਕੀਲ, ਵਿਗਿਆਨੀ, ਇੰਜੀਨੀਅਰ, ਅਫਸਰ, ਕਲਰਕ, ਦੁਕਾਨਦਾਰ ਆਦਿ) ਹਨ, ਟਾਟੇ ਬਿਰਲੇ ਆਪ ਨਹੀਂ ਹਨ।

ਕਾਂਗਰਸ ਲੀਡਰ ਸ਼ਿਪ ਨੂੰ ਹੀ ਲੈ ਲਉ, ਜੋ ਅਜ ਸਾਡੇ ਪੂੰਜੀਦਾਰ ਰਾਜਾ ਸ਼ਰੇਣੀ ਦੇ ਸ਼ਾਸਨ ਦੀ ਸੰਚਾਲਕ ਹੈ ਤੇ ਆਜ਼ਾਦੀ ਤੋਂ ਪਹਿਲਾਂ ਹਿੰਦ ਦੇ ਪੂੰਜੀ ਪਤੀਆਂ ਲਈ ਕੌਮੀ ਲਹਿਰ ਨੂੰ ਬਣਾਉਂਦੀ ਤੇ ਢਾਉਂਦੀ ਰਹੀ ਹੈ। ਇਹ ਸਾਰੀ ਦੀ ਸਾਰੀ ਬੈਰਿਸਟਰਾਂ, ਵਕੀਲਾਂ, ਪਰੋਫੈਸਰਾਂ, ਮੌਲਾਣਿਆਂ ਆਦਿ ਦੇ ਰੂਪ ਵਿਚ ਬੁਧੀਜੀਵੀਆਂ ਦਾ ਹੀ ਜੁੱਟ ਰਹੀ ਹੈ ਤੇ ਅਜ ਵੀ ਹੈ।

ਇਸ ਲਈ ਬੁਧੀਜੀਵੀ ਪੂੰਜੀਦਾਰ ਜਮਾਤ ਦਾ ਹੀ ਅੰਗ ਹਨ, ਉਸਦੀ ਭੇੜੂ ਜਮਾਤ ਦਾ ਨਹੀਂ। ਉਹ ਇਸਦੀ ਰਾਜ ਸੱਤਾ ਦੇ ਸੰਚਾਲਕ ਹਨ। ਇਸ ਲਈ ਉਹਨਾਂ ਨੂੰ ਰਾਜ ਸੱਤਾ ਵਿਚ ਭਾਗ ਲੈਣ ਲਈ, ਵੰਗਾਰਨ ਤੇ ਮੈਦਾਨ ਵਿਚ ਉਤਾਰਨ ਦੀ ਲੋੜ ਨਹੀਂ।

ਹਾਂ! ਜਿਸ ਤਰ੍ਹਾਂ ਹਰੇ ਦਰਖਤਾਂ ਦੇ ਪੱਤੇ ਝੜਦੇ ਰਹਿੰਦੇ ਹਨ, ਏਸੇ ਤਰ੍ਹਾਂ ਰਾਜਾ ਸ਼ਰੇਣੀ ਦੇ ਬੁਧੀਜੀਵਾਂ ਵਿਚੋਂ ਵੀ ਟਾਵੇਂ ਟਾਵੇਂ ਵਿਅਕਤੀ ਰਾਜਾ ਸ਼ਰੇਣੀ ਵਿਚੋਂ ਨਿਕਲ ਕੇ ਗੁਲਾਮ ਜਮਾਤ ਦੀ ਸੰਘਰਸ਼ੀ ਵਿਚਾਰਧਾਰਾ ਗ੍ਰਹਿਣ ਕਰ ਲੈਂਦੇ ਹਨ ਤੇ ਗੁਲਾਮ ਜਮਾਤ ਦੇ ਨਾਲ ਹੋ ਕੇ ਸ਼ਾਸਨ ਵਿਰੁਧ ਮੈਦਾਨ ਵਿਚ ਕੁੱਦ ਪੈਂਦੇ ਹਨ, ਪਰ ਬੁਧੀਜੀਵਾਂ ਦਾ ਇਹ ਸੰਘਰਸ਼ ਮਾਲਕ ਜਮਾਤ ਤੋਂ ਰਾਜ ਸੱਤਾ ਖੁਹਕੇ ਆਪਣੇ ਹੱਥ ਲੈਣ ਵਾਸਤੇ ਨਹੀਂ ਹੁੰਦਾ, ਸਗੋਂ ਗੁਲਾਮ (ਮਜ਼ਦੂਰ) ਜਮਾਤ ਦੇ ਰਾਜ ਸੱਤਾ ਪ੍ਰਾਪਤ ਕਰਨ ਵਾਸਤੇ ਹੁੰਦਾ ਹੈ। ਉਹ ਬੁਧੀ ਜੀਵ ਭਾਵੇਂ ਮਾਰਕਸ ਹੋਵੇ ਤੇ ਭਾਵੇਂ

ਲੈਨਿਨ, ਬੁਧੀ ਜੀਵਾਂ ਨੂੰ ਨਹੀਂ, ਮਜ਼ਦੂਰ ਜਮਾਤ ਨੂੰ ਰਾਜ ਸੱਤਾ ਦਿਵਾਉਣ ਵਾਸਤੇ ਲੜੇਗਾ।

ਰਾਜਾ ਸ਼ਰੇਣੀ ਅੰਦਰ ਮਾਲਕੀ ਦੀ ਵਡ ਛੋਟ ਤੇ ਲੁਟ ਖੋਹ ਦੇ ਤਰੀਕਿਆਂ ਸਬੰਧੀ ਆਪਸ ਵਿਚ ਵਿਰੋਧ ਪੈਦਾ ਹੋ ਜਾਂਦੇ ਹਨ, ਜੋ ਸਿਆਸੀ ਰੂਪ ਧਾਰਕੇ ਗਰੋਹਾਂ ਤੇ ਪਾਰਟੀਆਂ ਬਣ ਜਾਂਦੇ ਹਨ। ਇਹਨਾਂ ਪੂੰਜੀਦਾਰ ਜਮਾਤੀ ਵਿਤਕਰਿਆਂ ਤੇ ਵਿਰੋਧ ਦੇ ਸੰਚਾਲਕ ਵੀ ਬੁਧੀਜੀਵ ਹੀ ਹੁੰਦੇ ਹਨ। ਜਿਸ ਤਰ੍ਹਾਂ ਅਮਰੀਕਾ ਵਿਚ ਡੈਮੋਕਰੇਟਾਂ ਤੇ ਰੀਪਬਲਿਕਨਾਂ ਦੇ, ਬਰਤਾਨੀਆਂ ਵਿਚ ਕੰਜ਼ਰਵੇਟਿਵਾਂ, ਲਿਬਰਲਾਂ ਤੇ ਲੇਬਰਾਂ ਦੇ। ਹਿੰਦ ਦੀਆਂ ਬਹੁਤ ਸਾਰੀਆਂ ਰਾਜਸੀ ਪਾਰਟੀਆਂ ਦੀ ਹੋਂਦ ਵੀ ਇਸੇ ਕਰਕੇ ਹੀ ਹੈ। ਰਾਜਾ ਸ਼ਰੇਣੀ ਦੀਆਂ ਇਹਨਾਂ ਖਹਿਆਂ ਨੂੰ ਰਾਜਾ ਸ਼ਰੇਣੀ ਦੀ ਲੁਟ ਖੋਹ ਤੇ ਸ਼ਾਸਨ ਦੇ ਜਬਰਾਂ ਨੂੰ ਘਟਾਉਣ ਲਈ ਵਰਤਿਆ ਜਾ ਸਕਦਾ ਹੈ। ਕਿਉਂਕਿ ਇਹ ਆਪਣੇ ਗਰੋਹ ਦੇ ਹਿਤਾਂ ਲਈ ਰਾਜ ਸੱਤਾ ਤੇ ਕਾਬਜ਼ ਗਰੋਹ ਦੀਆਂ ਪਾਲਸੀਆਂ ਦੀ ਨੁਕਤਾਚੀਨੀ ਜਾਂ ਵਿਰੋਧਤਾ ਕਰਦੇ ਰਹਿੰਦੇ ਹਨ।

ਹੁਣ ਰਾਜ ਪਾਲਿਸੀਆਂ ਤਾਂ ਰਾਜ ਸੱਤਾ ਤੇ ਕਾਬਜ਼ ਪੂੰਜੀਦਾਰ ਗਰੋਹ ਹੀ ਬਣਾਉਂਦੇ ਹਨ ਪਰ ਇਹਨਾਂ ਨੂੰ ਚਲਾਉਂਦੇ ਤੇ ਜਨਤਾ ਦੇ ਸਿਰਾਂ ਵਿਚ ਘੁਸੇੜਦੇ ਇਹ ਬੁਧੀ ਜੀਵ ਹੀ ਹਨ। ਇਸ ਤਰ੍ਹਾਂ ਇਹਨਾਂ ਪਾਸੋਂ ਇਕ ਮੰਗ ਤਾਂ ਕੀਤੀ ਜਾ ਸਕਦੀ ਹੈ, ਜੋ ਸੇਖੋਂ ਸਾਹਿਬ ਨੇ ਕੀਤੀ ਹੈ, ਕਿ ਉਹ ਅਜੇਹੀਆਂ ਦੇਸੀ ਤੇ ਬਦੇਸੀ ਪਾਲਿਸੀਆਂ ਦੀ ਵਿਰੋਧਤਾ ਕਰਨ, ਜੋ ਦੇਸ ਦੀ ਤਰੱਕੀ ਤੇ ਅਮਨ ਵਿਚ ਰੁਕਾਵਟ ਬਣਨ, ਅੜਿਕਾ ਪਾਉਣ ਜਾਂ ਏਸ ਨੂੰ ਬਦੇਸਾਂ ਵਿਚ ਬਦਨਾਮ ਤੇ ਝੂਠਿਆਂ ਕਰਨ। ਜਿਸ ਤਰ੍ਹਾਂ ਕਿ ਅਮਰੀਕਾ ਦੇ ਬੁਧੀ ਜੀਵੀ ਅਜ ਵੀਤਨਾਮ ਦੇ ਸਵਾਲ ਤੇ ਆਪਣੀ ਰਾਜਾ ਸ਼ਰੇਣੀ ਦੀ ਪਾਲਿਸੀ ਦੀ ਵਿਰੋਧਤਾ ਵਿਚ ਨਿਤਰ ਰਹੇ ਹਨ। ਸੇਖੋਂ ਸਾਹਿਬ ਦੀ ਬੁਧੀ ਜੀਵਾਂ ਨੂੰ ਕੀਤੀ ਗਈ ਇਸ ਪ੍ਰਕਾਰ ਤੇ ਫੁਲ ਚੜ੍ਹਾਉਣੇ ਚਾਹੀਦੇ ਹਨ।

ਪ੍ਰੀਤਮ ਸਿੰਘ ਹੋਰਾਂ ਦੇ ਸੇਖੋਂ ਸਾਹਿਬ ਦੇ ਵਿਚਾਰਾਂ ਦੀ ਕੀਤੀ ਪੜਚੋਲ ਦੀ ਤਾਂ ਹਾਮੀ ਭਰੀ ਜਾ ਸਕਦੀ ਹੈ, ਪਰ ਉਹਨਾਂ, ਜੋ "ਬੁਧੀ ਜੀਵਾਂ ਦੇ ਹਮੇਸ਼ਾਂ ਉਚੇ ਤੇ ਸੁਚੇ ਰਹਿਣ" ਦਾ ਸਿਧਾਂਤ ਪੇਸ਼ ਕੀਤਾ ਹੈ, ਉਹ ਪਰਵਾਨਣ ਯੋਗ ਨਹੀਂ। ਜਦ ਬੁਧੀ ਜੀਵ ਰਾਜਾ ਸ਼ਰੇਣੀ ਦੇ ਜਮਾਤੀ ਅੰਸ਼ ਹਨ, ਉਹਨਾਂ ਤਾਂ ਰਾਜਾ ਜਮਾਤ ਦੀ ਹੀ ਹਮਾਇਤ ਕਰਨੀ ਹੈ, ਗੁਲਾਮ ਜਮਾਤ ਦੀ ਨਹੀਂ। ਹਾਂ! ਕੋਈ ਵਿਰਲਾ ਵਾਂਝਾ ਜੀਵ ਗੁਲਾਮ ਜਮਾਤ ਦੀ ਹਮਾਇਤ ਕਰ ਜਾਏ, ਜਿਸ ਤਰ੍ਹਾਂ ਕਿ ਇਤਿਹਾਸ ਵਿਚ ਕਿਤੇ ਕਿਤੇ ਹੋਇਆ ਵੀ ਹੈ, ਤਾਂ ਇਹ ਕੋਈ ਸਿਧਾਂਤ ਨਹੀਂ। ਵਿਅਕਤੀਗਤ ਭਾਣਾ ਸਿਧਾਂਤ ਨਹੀਂ ਬਣਦਾ।

ਇਸ ਨੂੰ ਸਿੱਧ ਕਰਨ ਲਈ ਪ੍ਰੀਤਮ ਸਿੰਘ ਹੋਰਾਂ ਨੇ ਹੰਗਰੀ ਤੇ ਪੂਰਬੀ ਦੇਸਾਂ ਦੀਆਂ ਬਗਾਵਤਾਂ ਦੀ ਮਿਸਾਲ ਪੇਸ਼ ਕੀਤੀ ਹੈ। ਪਰ ਉਹ ਇਹ ਨਹੀਂ ਜਾਂਚ ਸਕੇ, ਕਿ ਸੋਸ਼ਲਿਸਟ ਇਨ-ਕਲਾਬ ਤੋਂ ਪਹਿਲਾਂ, ਜੋ ਲਾਲ ਫੌਜ ਦੀ ਸਹਾਇਤਾ ਨਾਲ ਹੋਇਆ, ਇਹਨਾਂ ਦੇਸਾਂ ਵਿਚ ਬੁਧੀ ਜੀਵ ਪੂੰਜੀਦਾਰ ਰਾਜਾ ਸ਼ਰੇਣੀ ਦੇ ਰਾਜ ਸੰਚਾਲਕ ਸਨ। ਉਹ ਸਮਾਜਵਾਦ ਦੇ ਪਰਵਾਹ ਨਾਲ ਇਕੋ ਹੀ ਰਾਤ ਜਾਂ ਦੋਂਹ ਚੌਂਹ ਸਾਲਾਂ ਵਿਚ ਕਿਸ ਤਰ੍ਹਾਂ ਸਮਾਜਵਾਦ ਦੀ ਵਿਚਾਰਧਾਰਾ ਤੇ ਸਿਧਾਂਤ ਦੇ ਧਾਰਨੀ ਬਣ ਸਕਦੇ ਸਨ, ਜੋ ਪਹਿਲਾਂ ਖੁਦ ਰਾਜੇ ਸਨ, ਹੁਣ ਉਹਨਾਂ ਤੇ ਮਜ਼ਦੂਰ ਜਮਾਤ ਰਾਜ ਕਰਨ ਲਗ ਪਈ ਸੀ। ਇਸ ਕੌੜ ਤੋਂ ਉਹਨਾਂ ਨੇ ਮੁੜ ਪੂੰਜੀਦਾਰੀ ਜਮਾਤ ਦਾ ਰਾਜ ਲਿਆਉਣ ਲਈ

ਬਗਾਵਤਾਂ ਕਰਵਾਈਆਂ ।

ਕਾਂਗਿਆਰੀਆਂ ਕਣਕ ਦੀ ਫਸਲ ਦਾ ਨਾਸ ਨਹੀਂ ਕਰ ਸਕਦੀਆਂ। ਸਿਆਸੀ ਕਾਂਗਿਆ-ਰੀਆਂ ਹਰ ਸਮਾਜ ਵਿਚ ਫੁਟ ਪੈਂਦੀਆਂ ਹਨ, ਜਿਸ ਤਰ੍ਹਾਂ ਪੂੰਜੀਦਾਰ ਜਮਾਤ ਦੇ ਬੁਧੀ ਜੀਵਾਂ ਵਿਚੋਂ ਮਾਰਕਸ ਤੇ ਲੈਨਿਨ। ਏਸੇ ਤਰ੍ਹਾਂ ਜਦ ਤਕ ਸਮਾਜਵਾਦੀ ਦੁਨੀਆਂ ਦੇ ਉਦਾਲੇ ਪੂੰਜੀਦਾਰ ਸਮਾਜ ਫੁੰਕਾਰੇ ਮਾਰ ਰਿਹਾ ਹੈ। ਸਮਾਜਵਾਦੀ ਦੇਸਾਂ ਵਿਚ ਬੋਰਿਸ ਪੈਸਟਰਨੈਕ ਵਰਗੀਆਂ ਕਾਂਗਿਆਰੀਆਂ ਨਿਕਲਦੀਆਂ ਰਹਿਣਗੀਆਂ। ਇਹ ਬੁਧੀ ਜੀਵਾਂ ਦੀ ਕਰਾਮਾਤ ਨਹੀਂ ਜਾਂ "ਹਮੇਸ਼ਾਂ ਉੱਚਾ ਸੁੱਚਾ ਹੋਣ" ਦਾ ਸਿਧਾਂਤ ਨਹੀਂ।

—ਗੁਰਚਰਨ ਸਿੰਘ ਸਹਿੰਸਰਾ

— ੨ —

## ਸਰਗਈ ਯੈਸੇਨਿਨ ਦੀ ਜਨਮ ਥਾਂ

ਸਿਰਜਣਾ ਦੇ ਪਿਛਲੇ ਅੰਕ 'ਚ ਤੁਸੀਂ ਪ੍ਰਦੇਸੀ ਸਾਹਿਤ ਦੇ ਸਿਰਲੇਖ ਹੇਠ ਸਰਗਈ ਯੈਸੇਨਿਨ ਦੀਆਂ ਜੋ ਕਵਿਤਾਵਾਂ ਛਾਪੀਆਂ ਸਨ, ਬਹੁਤ ਪਿਆਰੀਆਂ ਸਨ। ਭੁਲੇ-ਭਟਕੇ ਕਵੀਆਂ ਨਾਲ ਜਾਣ ਪਛਾਣ ਕਰਵਾਉਣਾ ਬੜਾ ਹੀ ਸ਼ਲਾਘਾ ਯੋਗ ਕੰਮ ਹੈ। ਤੁਹਾਡੇ ਪਾਠਕਾਂ ਦੀ ਦਿਲਚਸਪੀ ਲਈ ਮੈਂ ਸੋਵੀਅਤ ਲੇਖਕ Alexander Solzhenitsyn ਦਾ ਲਿਖਿਆ ਹੋਇਆ ਵਾਰਤਕ-ਟੁਕੜਾ ਅਨੁਵਾਦ ਕਰਕੇ ਭੇਜ ਰਿਹਾ ਹਾਂ। ਇਹ ਯੈਸੇਨਿਨ ਦੇ ਜਨਮ ਥਾਂ ਬਾਰੇ ਹੈ। ਇਸਨੂੰ ਪੜ੍ਹ ਕੇ ਪਾਠਕ ਉਸ ਦੀਆਂ ਸਾਦੀਆਂ ਮੁਰਾਦੀਆਂ ਕਵਿਤਾਵਾਂ ਦੀ ਡੂੰਘਾਈ ਤਕ ਪਹੁੰਚ ਸਕਣਗੇ—ਬੇਸ਼ਕ ਇਸਨੂੰ ਪਾਠਕਾਂ ਦੇ ਪੰਨੇ 'ਚ ਥਾਂ ਦੇ ਦੇਣੀ।

—ਮਹਿਰਮ ਯਾਰ

"ਚਾਰ ਪਿੰਡ, ਇਕ ਦੂਜੇ ਦੇ ਅਗੜ ਪਿਛੜ, ਇਕੋ ਹੀ ਰਾਹ ਤੇ ਬੇਸੁਆਦੀ ਨਾਲ ਵਸੇ ਹੋਏ। ਨਾਂ ਕੋਈ ਬਾਗ਼ ਨਾਂ ਕੋਈ ਦੂਰ ਨੇੜੇ ਜੰਗਲ। ਕੰਡਿਆਲੀਆਂ ਵਾੜਾਂ ਹਨ ਤੇ ਤਾਕੀਆਂ ਉਤੇ ਗੂੜ੍ਹਾ ਸਜਾਵਟੀ ਰੰਗ ਕੀਤਾ ਹੋਇਆ ਹੈ। ਇਕ ਬਹੁਤ ਮੋਟਾ ਤੇ ਸ਼ਾਨ ਵਾਲਾ ਸੂਰ, ਸੜਕ ਦੇ ਲਾਗੇ, ਨਲਕੇ ਦੇ, ਅਗੇ ਰਾਹ ਰੋਕੀ ਖੜਾ ਸੀ। ਇਕ ਅਨੁਸਾਸ਼ਨ ਦਾ ਪਾਬੰਦ ਬਤਖਾਂ ਦਾ ਜੱਥਾ ਸਾਈਕਲ ਦੇ ਦੌੜਦੇ ਪਰਛਾਵੇਂ ਨੂੰ ਫੜਨ ਲਈ ਪੂਰੇ ਤਾਲ ਨਾਲ ਦੌੜਿਆ। ਰੁਝੀਆਂ ਹੋਈਆਂ ਮੁਰਗੀਆਂ ਸੜਕ ਉਤੇ ਤੇ ਪਛਵਾੜਾਂ 'ਚ ਢੇਰ ਫ਼ਰੋਲਦੀਆਂ ਆਪਣੀਆਂ ਖੁਰਾਕ ਲਭਣ 'ਚ ਮਸਤ ਸਨ।

ਪਿੰਡ ਦੀ ਦੁਕਾਨ (ਕਾਨਸਟਨ ਟੀਨਾਵੋ 'ਚ) ਵੀ ਮੁਰਗੀਖਾਨੇ ਵਰਗੀ, ਕੰਡਿਆਲੀ ਵਾੜ ਵਾਲੀ ਝੌਂਪੜੀ ਸੀ। ਇਥੇ ਸਮੁੰਦਰੀ ਮੱਛੀਆ ਵਿਕਦੀਆਂ ਸਨ—ਹਰ ਪ੍ਰਕਾਰ ਦੀਆਂ। ਤੇ ਮਠਾਈ ਸੀ ਭਾਰੀ ਤੇ ਜਿਗ ਜਿਗੀ ਜਿਸ ਨੂੰ ਹੋਰ ਥਾਵਾਂ ਤੇ ਲੋਕ ਪੰਦਰਾਂ ਵਰ੍ਹੇ ਪਹਿਲਾਂ ਖਾਣੋਂ ਹਟ ਗਏ ਨੇ। ਤੇ ਚਮੜੇ ਦੀ ਸ਼ਕਲ ਦੀਆਂ ਪੱਥਰ ਵਰਗੀਆਂ ਕਾਲੀਆਂ ਰੋਟੀਆਂ ਜਿਨ੍ਹਾਂ ਨੂੰ ਚਾਕੂ ਦੇ ਥਾਂ ਗੰਡਾਸੇ ਨਾਲ ਕੱਟਣ ਦੀ ਲੋੜ ਸੀ।

ਯੈਸੇਨਿਨ ਦਾ ਘਰ ਟੋਇਆਂ ਖੋਲਿਆਂ 'ਚ ਵੰਡਿਆ ਹੋਇਆ ਸੀ। ਕੋਈ ਵੀ ਪਾਸਾ ਨਹੀਂ ਜਿਸਨੂੰ ਕਮਰਾ ਕਿਹਾ ਜਾ ਸਕੇ। ਬਾਗ਼ ਵਿਚ ਤਾਕੀਆਂ ਤੋਂ ਸੱਖਣਾ ਛੋਡ ਸੀ ਅਤੇ ਇਥੇ ਇਸ਼ਨਾਨਘਰ

ਵੀ ਹੁੰਦਾ ਸੀ। ਸਰਗਈ ਇਥੇ ਘੁਮਸੁਮੇ 'ਚ ਬੈਠ ਆਪਣੀਆਂ ਸ਼ੁਰੂ ਦੀਆਂ ਕਵਿਤਾਵਾਂ ਲਿਖਿਆ ਕਰਦਾ ਸੀ। ਮੈਂ ਇਸ ਪਿੰਡ ਦੇ ਦੁਆਲੇ ਘੁੰਮਿਆ। ਇਹ ਆਮ ਪਿੰਡਾਂ ਵਰਗਾ ਪਿੰਡ ਹੈ। ਹਰ ਕੋਈ ਆਪਣੀ ਜੀਵਕਾ ਕਮਾਉਣ ਤੇ ਪੈਸੇ ਖਟਣ 'ਚ ਲਗਾ ਹੋਇਆ ਸੀ। ਇਕ ਮੈਂ ਹੀ ਜੋਸ਼ 'ਚ ਆਇਆ ਆਸੇ ਪਾਸੇ ਝਾਕਦਾ ਫਿਰਦਾ ਸੀ। ਬਹੁਤ ਚਿਰ ਪਹਿਲਾਂ ਇਥੇ ਬਹੁਤ ਵਡੀ ਅੱਗ ਲੱਗੀ ਸੀ ਤੇ ਮੇਰੀਆਂ ਖਾਖਾਂ ਤਾਂ ਅਜੇ ਵੀ ਉਸ ਅੱਗ ਨਾਲ ਤਪਦੀਆਂ ਪਈਆਂ ਨੇ। ਮੈਂ ਪਿੰਡੋਂ ਬਾਹਰ ਆ ਜਾਂਦਾ ਹਾਂ ਤੇ ਓਕਾ ਦਰਿਆ ਦੇ ਤਿਲਕਦਿਆਂ ਕੰਢਿਆਂ ਕੋਲ ਜਾ ਖੜੋਂਦਾ ਹਾਂ—ਦੂਰ ਦੇਖਦਾ ਹਾਂ ਤੇ ਰਸ਼ਕ ਕਰਦਾ ਹਾਂ : ਕੀ ਯੇਸੇਨਿਨ ਨੇ ਵੀ ਪਰ੍ਹਾਂ ਕੰਡਿਆਲੇ ਜ਼ਖੀਰੇ ਵਲ ਵੇਖਿਆ ਹੋਏਗਾ? ਤੇ ਇਹ ਭੇਦ ਭਰੀਆਂ ਤੁਕਾਂ ਉਚਾਰੀਆਂ ਹੋਣਗੀਆਂ :

ਜੰਗਲਾਂ ਦੇ ਮੁਰਗਿਆਂ ਦੀ ਹੂਕ ਨਾਲ
ਹਿਲ ਪਏ ਨੇ ਬ੍ਰਿਛ ਇਹ ਦੇਓਦਾਰ ਦੇ...

ਕੀ ਉਹਨੇ ਇਹ ਸਤਰਾਂ ਕਹਿਣ ਲਗਿਆਂ, ਓਕਾ—ਦਰਿਆ ਦੇ ਵਿੰਗ ਵਲਾਂ ਦੀਆਂ ਜੂਹਾਂ ਬਾਰੇ ਵੀ ਸੋਚਿਆ ਹੋਏਗਾ?

ਸੂਰਜੇ ਦੀਆਂ ਬਲੀਆਂ
ਪਾਣੀ ਦੀ ਗੋਦੀ ਬੈਠੀਆਂ...

ਕਿਹੋ ਜਿਹੀ ਖਰੇ ਸੋਨੇ ਦੀ ਡਲੀ ਵਾਲੀ ਪ੍ਰਤਿਭਾ, ਸਿਰਜਨਹਾਰ ਨੇ ਇਸ ਝੌਂਪੜੀ 'ਚ ਇਸ ਕਿਸਾਨ ਮੁੰਡੇ ਦੇ ਦਿਲ 'ਚ ਸੁਟੀ ਤੇ ਉਹ ਆਲੇ ਦੁਆਲੇ ਚੋਂ ਕਚੀ ਸੁੰਦਰਤਾ ਦੇਖਦਾ ਹੈਰਾਨ ਹੁੰਦਾ ਪਿੰਡ ਦੇ ਵਾਹਣਾਂ 'ਚ ਫਿਰਦਾ ਰਿਹਾ। ਇਹ ਉਹੀ ਆਲੀ ਭੋਲੀ ਸੁੰਦਰਤਾ ਸੀ ਜੋ ਲੋਕਾਂ ਨੇ ਹਜਾਰਾਂ ਵਰ੍ਹੇ ਪੈਰਾਂ ਹੇਠ ਲਿਤਾੜੀ, ਇਸ ਦੇ ਇਕ ਅਣੂ ਨੂੰ ਵੀ ਨਾਂ ਪਛਾਣਿਆਂ।"

— o —

## ਸ਼ੁਭ ਇਛਾਵਾਂ

ਪਿਆਰੇ ਰਘਬੀਰ ਜੀ!

ਤੁਹਾਡਾ ਕਿਰਪਾ-ਪੱਤਰ ਮਿਲ ਗਿਆ ਸੀ ਯਾਦ ਲਈ ਧੰਨਵਾਦ।

ਆਪ ਸਭ ਸਾਥੀਆਂ ਲਈ ਨਵੇਂ ਸਾਲ ਦੀਆਂ ਮੰਗਲ ਕਾਮਨਾਵਾਂ।

ਦਿਲੀ ਕਾਮਨਾ ਹੈ ਕਿ "ਸਿਰਜਣਾ" ਉਨਤੀ ਦੀਆਂ ਨਵੀਆ ਸਿਖਰਾਂ ਛੋਹੇ ਅਤੇ ਤਰੱਕੀ ਦੇ ਰਾਹ ਤੇ ਅੱਗੇ ਵਧਦਾ ਜਾਏ।

ਮੇਰੀਆਂ ਸ਼ੁਭ-ਇਛਾਵਾਂ ਤੁਹਾਡੇ ਨਾਲ ਹਨ।

ਤੁਹਾਡਾ ਪਰਚਾ ਠੀਕ ਮਾਰਗ ਤੇ ਚਲ ਰਿਹਾ ਹੈ।

ਸੰਪਾਦਕੀ ਨੋਟ ਖੂਬ ਸੁਲਝੇ ਹੋਏ ਹੁੰਦੇ ਹਨ। ਅੱਗੇ ਵਧਦੇ ਜਾਓ।

ਪੰਜਾਬੀ ਵਿਚ ਚੰਗਾ ਪੇਪਰ ਪ੍ਰਕਾਸ਼ਤ ਕਰਨਾ ਬਹਾਦਰੀ ਵੀ ਹੈ ਤਿਆਗ ਵੀ।

ਮੈਂ ਇਕ ਭਾਸ਼ਾ ਵਿਭਾਗ ਦੇ ਲੰਮੇ ਕੰਮ 'ਚ ਲਗਾ ਹੋਇਆ ਹਾਂ ਤੇ ਵਕਤ ਸਿਰ ਕੰਮ ਦੇਣ ਵੀ ਬੜਾ ਜ਼ਰੂਰੀ ਹੈ ਇਸ ਲਈ ਨਾ ਨਵਾਂ ਕੁਝ ਲਿਖ ਸਕਿਆਂ ਹਾਂ ਨਾ ਹੀ ਪੜ੍ਹ ਸਕਿਆ ਹਾਂ।

ਮਾਰਚ ਦੇ ਅਖੀਰ ਤਕ ਜਾਕੇ ਫੁਰਸਤ ਹੋਏਗੀ। ਫੁਰਸਤ ਕੀ ਬਸ ਕਿ ਅਜ਼ਾਦੀ ਹੋਏਗੀ, ਫਿਰ ਸਿਰਜਣਾ ਦੀ ਵਧ ਤੋਂ ਵਧ ਸੇਵਾ ਕਰ ਸਕਾਂਗਾ। ਕੰਮ ਦੀ ਸਮਾਪਤੀ ਤਕ ਆਪ ਦੋਸਤਾਂ ਕੋਲੋਂ ਕੋਈ ਨਵੀਂ ਚੀਜ਼ ਆਦਿ ਭੇਜਣ ਲਈ ਮੁਆਫੀ ਚਾਹੁੰਦਾ ਹਾਂ। ਮੈਨੂੰ ਏਧਰੋਂ ਆਜ਼ਾਦੀ ਪ੍ਰਾਪਤ ਕਰ ਲੈਣ ਦਿਉ। ਬਹੁਤ ਸਾਰਾ ਕੰਮ ਕਰ ਕੇ ਭੇਜ ਚੁਕਾ ਹਾਂ ਤੇ ਬਾਕੀ ਕੰਮ ਭੇਜ ਰਿਹਾ ਹਾਂ।

ਸਿਰਜਣਾ ਨੂੰ ਹੋਰ ਮਿਆਰੀ ਤੇ ਸੁੰਦਰ ਬਣਾਉਣ ਲਈ ਮੈਂ ਕਈ ਜੁਗਤਾਂ ਸੋਚ ਰਖੀਆਂ ਹਨ। ਜ ਫਰਵਰੀ ਵਿਚ ਮੈਨੂੰ ਪੰਜਾਬ ਆਉਣ ਦਾ ਮੌਕਾ ਮਿਲਿਆ ਤਾਂ ਮੈਂ ਸਭ ਦੋਸਤਾਂ ਨੂੰ ਮਿਲਾਂਗਾ ਅਤੇ ਮਿਲਾਪ ਦੀਆਂ ਖੁਸ਼ੀਆਂ ਪਰਾਪਤ ਕਰਾਂਗਾ। ਮੇਰਾ ਇਕ ਚਿਤਰਕਾਰ ਦੋਸਤ, ਜਲੰਧਰ ਵੀ ਹੈ। ਆਰਟ ਅਤੇ ਸਜਾਵਟ ਵਿਚ ਉਹ ਆਪ ਦਾ ਚੰਗਾ ਸਹਾਇਕ ਸਾਬਤ ਹੋਵੇਗਾ।

ਸਿਰਜਣਾ ਲਈ ਤੇ ਸਭ ਸਾਥੀਆਂ ਲਈ ਸ਼ੁਭ-ਇਛਾਵਾਂ ਸਹਿਤ

ਬਾਵਾ ਬਲਵੰਤ

— ੦ —

---

ਐਡੀਟਰ, ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸ੍ਰੀ ਰਘਬੀਰ ਸਿੰਘ ਨੇ ਅਨੂਪਮ ਪ੍ਰਿੰਟਿੰਗ ਪ੍ਰੈਸ
ਚਹਾਰ ਬਾਗ ਜਲੰਧਰ ਤੋਂ ਛਪਵਾ ਕੇ 225 B, ਮਖਦੂਮ ਪੁਰਾ, ਜਲੰਧਰ
ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ—15 ਜਨਵਰੀ 1966

